ਨਵਸਾਖ਼ਰਤਾ ਸਾਹਿਤਮਾਲਾ

# ਯਾਦ ਜਵਾਹਰ ਲਾਲ ਦੀ

ਦੇਸ ਰਾਜ ਗੋਇਲ

ਅਨੁਵਾਦਿਕਾ
ਸਰੀਨ ਕੌਰ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਵਿਸ਼ਾ ਸੂਚੀ

# 1. ਯਾਦ ਜਵਾਹਰ ਲਾਲ ਦੀ

ਸੰਤ ਕਬੀਰ ਨੇ ਕਿਹਾ ਹੈ:

**ਕਬੀਰਾ ਤੁਮ ਪੈਦਾ ਹੂਏ ਜਗ ਹਸਾ ਤੁਮ ਰੋਏ।**
**ਐਸੀ ਕਰਨੀ ਕਰ ਚਲੋ ਤੁਮ ਹਸੋ ਜਗ ਰੋਏ।।**

ਇਸ ਦੋਹੇ ਵਿਚ ਸਫ਼ਲ ਜੀਵਨ ਦੀ ਕੁੰਜੀ ਹੈ। ਲੋਕ ਇਸ ਜਗ ਵਿੱਚ ਆਉਂਦੇ ਹਨ। ਖਾਂਦੇ ਪੀਂਦੇ ਹਨ ਅਤੇ ਚਲੇ ਜਾਂਦੇ ਹਨ। ਇਹੋ ਜਿਹੇ ਜੀਵਨ ਨੂੰ ਸਫ਼ਲ ਜੀਵਨ ਨਹੀਂ ਕਿਹਾ ਜਾ ਸਕਦਾ ਹੈ। ਅਜਿਹਾ ਜੀਵਨ ਤਾਂ ਕੀੜੇ - ਮਕੌੜਿਆਂ ਦਾ ਵੀ ਹੁੰਦਾ ਹੈ। ਮਨੁੱਖੀ ਜੀਵਨ ਦੀ ਅਨੋਖੀ ਗੱਲ ਇਹ ਹੈ ਕਿ ਇੱਕ ਮਨੁੱਖ ਦੂਸਰੇ ਦੇ ਕੰਮ ਆ ਸਕਦਾ ਹੈ। ਜਿਹੜਾ ਬਹੁਤੇ ਲੋਕਾਂ ਦੇ ਕੰਮ ਆਉਂਦਾ ਹੈ ਉਸ ਤੋਂ ਵਿਛੜ ਕੇ ਲੋਕ ਦੁੱਖੀ ਹੁੰਦੇ ਹਨ। ਉਹ ਚਲਾ ਜਾਂਦਾ ਹੈ ਤਾਂ ਲੋਕ ਰੋਂਦੇ ਹਨ। ਉਸਦੇ ਗੁਣਾਂ ਨੂੰ ਯਾਦ ਕਰਦੇ ਹਨ।

ਅਜਿਹਾ ਹੀ ਜੀਵਨ ਜਵਾਹਰ ਲਾਲ ਨਹਿਰੂ ਦਾ ਸੀ। ਉਨ੍ਹਾਂ ਨੇ ਆਪਣੇ ਆਪ ਨੂੰ ਸਾਰੇ ਭਾਰਤ ਨਾਲ ਇਕਮਿਕ ਕਰ ਦਿੱਤਾ। ਭਾਰਤ ਨੂੰ ਮੱਨੁਖੀ ਸਮਾਜ ਨਾਲ ਜੋੜ ਦਿੱਤਾ। ਉਨ੍ਹਾਂ ਨੂੰ ਅਤੇ ਉਨ੍ਹਾਂ ਦੀਆਂ ਗੱਲਾਂ ਨੂੰ ਯਾਦ ਕਰਕੇ ਆਪਣਾ ਜੀਵਨ ਸਫ਼ਲ ਬਨਾਉਣ ਵਿੱਚ ਸਾਨੂੰ ਮਦਦ ਮਿਲ ਸਕਦੀ ਹੈ।

ਜਵਾਹਰ ਲਾਲ ਨਹਿਰੂ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਸਨ। ਆਜ਼ਾਦ ਤੇ ਲੋਕਤੰਤਰ ਭਾਰਤ ਦੇ। ਭਾਰਤ ਨੂੰ ਆਜ਼ਾਦ ਕਰਵਾਉਣ ਵਿੱਚ ਉਹ ਮੋਹਰੀ ਰਹੇ ਸਨ। ਉਹ ਭਾਰਤ ਵਿੱਚ ਲੋਕਾਂ ਦਾ ਰਾਜ ਚਾਹੁੰਦੇ ਸਨ। ਅਰਥਾਤ ਲੋਕਸ਼ਾਹੀ ਜਾਂ ਲੋਕਤੰਤਰ। ਇਸ ਲਈ ਭਾਰਤਵਾਸੀ ਉਨ੍ਹਾਂ ਨੂੰ ਆਧੁਨਿਕ ਭਾਰਤ ਦੇ ਨਿਰਮਾਤਾ ਮੰਨਦੇ ਹਨ। ਭਾਰਤਵਾਸੀ ਹੀ ਨਹੀਂ ਸਗੋਂ ਸਾਰਾ ਸੰਸਾਰ ਅਜਿਹਾ ਮੰਨਦਾ ਹੈ।

ਜਵਾਹਰ ਲਾਲ ਨਹਿਰੂ ਇੱਕ ਤਰ੍ਹਾਂ ਨਾਲ ਭਾਰਤ ਦੀ ਪਛਾਣ ਬਣ ਗਏ ਹਨ। ਗੰਗਾ ਦਾ ਨਾਂ ਲਉ, ਹਿਮਾਲਾ ਦਾ ਨਾਂ ਲਉ ਜਾਂ ਗਾਂਧੀ ਦਾ ਨਾਂ ਲਉ, ਤਾਂ ਭਾਰਤ ਹੀ ਦਿਖਾਈ ਦਿੰਦਾ ਹੈ। ਉਸੇ ਤਰ੍ਹਾਂ ਜਵਾਹਰ ਲਾਲ ਨਹਿਰੂ ਦੀ ਗੱਲ ਕਰੋ ਤਾਂ ਭਾਰਤ ਸਾਹਮਣੇ ਆਉਂਦਾ ਹੈ। ਨਹਿਰੂ ਦੀ ਗੱਲ ਅੱਜ ਦੇ ਭਾਰਤ ਦੀ ਗੱਲ ਹੈ। ਅੱਜ ਦੇ ਭਾਰਤ ਦੀ ਗੱਲ ਨਹਿਰੂ ਦੀ ਗੱਲ ਬਣ ਜਾਂਦੀ ਹੈ।

ਜਵਾਹਰ ਲਾਲ ਨਹਿਰੂ ਅਤੇ ਅੱਜ ਦਾ ਭਾਰਤ ਇੱਕ ਦੂਸਰੇ ਨਾਲ ਜੁੜ ਗਏ ਹਨ। ਇੱਕ ਨੂੰ ਦੂਸਰੇ ਨਾਲੋਂ ਵੱਖਰਾ ਕਰਕੇ ਦੇਖਿਆ ਹੀ ਨਹੀਂ ਜਾ ਸਕਦਾ। ਜਿਹੜਾ ਜਵਾਹਰ ਲਾਲ ਦੇ ਗੁਣ ਗਾਉਂਦਾ ਹੈ, ਉਹ ਭਾਰਤ ਦੀਆਂ ਨੀਤੀਆਂ ਦੇ ਗੁਣ ਵੀ ਗਾਉਂਦਾ ਹੈ। ਜਿਸ ਨੂੰ ਭਾਰਤ ਦੀਆਂ ਨੀਤੀਆਂ ਚੰਗੀਆਂ ਨਹੀਂ ਲਗਦੀਆਂ ਉਹ ਜਵਾਹਰ ਲਾਲ ਦੀ ਨਿੰਦਾ ਕਰਦਾ ਹੈ। ਜਦੋਂ ਕੋਈ ਕਹੇ ਕਿ "ਅਸੀਂ ਨਹਿਰੂ ਦੇ ਦੇਸ਼ ਦੇ ਵਾਸੀ ਹਾਂ।" ਤਾਂ ਅਜਿਹਾ ਆਦਮੀ ਜਲਦੀ ਹੀ ਪਛਾਣ ਲਿਆ ਜਾਂਦਾ ਹੈ ਕਿ ਉਹ ਭਾਰਤ ਦਾ ਵਾਸੀ ਹੈ।

ਅਜਿਹਾ ਕਿਉਂ ਹੈ? ਇਹ ਇਸ ਕਰਕੇ ਕਿ ਜਵਾਹਰ ਲਾਲ ਅਤੇ ਭਾਰਤ ਵਾਸੀਆਂ ਨੇ ਇਕ ਦੂਸਰੇ ਨੂੰ ਬੇਹੱਦ ਪਿਆਰ ਕੀਤਾ ਹੈ। ਜਵਾਹਰ ਲਾਲ ਭਾਰਤ ਅਤੇ ਭਾਰਤ ਵਾਸੀਆਂ ਨੂੰ ਸਭ ਤੋਂ ਜ਼ਿਆਦਾ ਚਾਹੁੰਦੇ ਸਨ। ਸਭ ਤੋਂ ਵੱਧ ਸੇਵਾ ਵੀ ਕਰਦੇ ਸਨ। ਉਨ੍ਹਾਂ ਦਾ ਆਪਣੇ ਪਰਿਵਾਰ ਲਈ ਜਿਹੜਾ ਪਿਆਰ ਸੀ ਉਹ ਦੇਸ਼ ਵਾਸੀਆਂ ਲਈ ਪਿਆਰ ਵਿਚ ਬਦਲ ਗਿਆ ਸੀ। ਉਨ੍ਹਾਂ ਦਾ ਦੇਸ਼ ਪਿਆਰ ਉਨ੍ਹਾਂ ਦੇ ਮਨੁੱਖਤਾ ਲਈ ਪਿਆਰ ਦਾ ਇੱਕ ਪਹਿਲੂ ਸੀ। ਉਹ ਭਾਰਤ ਨੂੰ ਅਜਿਹਾ ਬਨਾਉਣਾ ਚਾਹੁੰਦੇ ਸਨ ਕਿ ਭਾਰਤ ਦੀ ਤਰੱਕੀ ਹੋਵੇ। ਉਸ ਨਾਲ ਸਾਰੇ ਸੰਸਾਰ ਦੀ ਤਰੱਕੀ ਹੋਵੇ।

ਦੇਸ਼ ਵਾਸੀਆਂ ਨਾਲ ਉਨ੍ਹਾਂ ਦਾ ਕੀ ਨਾਤਾ ਸੀ? ਜਵਾਹਰ ਲਾਲ ਨੇ ਕਈ ਵਾਰ ਆਪਣੇ ਭਾਸ਼ਨਾ ਵਿਚ ਇਹ ਦੱਸਿਆ ਹੈ। ਇਕ ਭਾਸ਼ਨ ਵਿਚ ਉਨ੍ਹਾਂ ਨੇ ਕਿਹਾ, "ਮੈਨੂੰ ਜਨਤਾ ਤੋਂ ਬੇਹੱਦ ਪਿਆਰ ਮਿਲਿਆ ਹੈ। ਤੁਸੀਂ ਮੈਨੂੰ ਪ੍ਰਧਾਨ ਮੰਤਰੀ ਬਣਾਇਆ ਹੈ। ਇਹ ਬਹੁਤ ਜ਼ਿੰਮੇਵਾਰੀ ਦਾ ਅਹੁਦਾ ਹੈ। ਬਹੁਤ ਵੱਡੀ ਇੱਜ਼ਤ ਹੈ। ਭਾਰਤ ਵਰਗੇ ਵਿਸ਼ਾਲ ਦੇਸ਼ ਦਾ ਪ੍ਰਧਾਨ ਮੰਤਰੀ ਹੋਣਾ ਬਹੁਤ ਜ਼ਿੰਮੇਵਾਰੀ ਦਾ ਕੰਮ ਹੈ। ਜੋ ਪਿਆਰ



ਉਨ੍ਹਾਂ ਨੇ ਆਪਣੇ ਆਪ ਨੂੰ ਭਾਰਤ ਨਾਲ ਇਕ ਕਰ ਦਿਤਾ

ਅਤੇ ਸਤਿਕਾਰ ਤੁਸੀਂ ਮੈਨੂੰ ਦਿੱਤਾ ਹੈ, ਸ਼ਾਇਦ ਕਿਸੇ ਦੂਸਰੇ ਪ੍ਰਧਾਨ ਮੰਤਰੀ ਨੂੰ ਨਹੀਂ ਮਿਲ ਸਕਦਾ। ਮੈਂ ਉਸ ਲਈ ਤੁਹਾਡਾ ਬਹੁਤ ਅਹਿਸਾਨ ਮੰਨਦਾ ਹਾਂ। ਮੈਨੂੰ ਭਾਰਤ ਦੇ ਲੱਖਾਂ ਲੋਕਾਂ ਦੇ ਦਿਲਾਂ ਵਿੱਚ ਜਗ੍ਹਾ ਦਿੱਤੀ ਹੈ। ਮੈਂ ਇਸ ਬਾਰੇ ਸੋਚਦਾ ਰਹਿੰਦਾ ਹਾਂ। ਮੇਰੀ ਜ਼ਿੰਦਗੀ ਦੀ ਸ਼ਾਮ ਆ ਗਈ ਹੈ, ਪਰ ਮੇਰੇ ਅੰਦਰ ਦੀ ਪੁਰਾਣੀ ਅੱਗ ਉਵੇਂ ਹੀ ਮਘ ਰਹੀ ਹੈ। ਜਦੋਂ ਤੱਕ ਮੇਰਾ ਸਰੀਰ ਭਸਮ ਨਹੀਂ ਹੁੰਦਾ, ਉਦੋਂ ਤੱਕ ਮੈਂ ਜੀ ਜਾਨ ਨਾਲ ਲੋਕਾਂ ਦੀ ਸੇਵਾ ਕਰਦਾ ਰਹਾਂਗਾ। ਲੋਕਾਂ ਨੇ ਮੈਨੂੰ ਪਿਆਰ ਜੁ ਦਿੱਤਾ ਹੈ। ਮੇਰੇ ਤੇ ਐਨਾ ਭਰੋਸਾ ਜੁ ਕੀਤਾ ਹੈ।''

ਦੇਸ਼, ਪਿਆਰ ਅਤੇ ਭਰੋਸੇ ਦਾ ਇਹ ਸੰਬੰਧ ਨਹਿਰੂ ਜੀ ਹਮੇਸ਼ਾ ਬਣਾਈ ਰੱਖਣਾ ਚਾਹੁੰਦੇ ਸਨ। ਸਰੀਰ ਦਾ ਅੰਤ ਹੋਣ ਦੇ ਬਾਦ ਵੀ। ਉਨ੍ਹਾਂ ਨੇ ਮੁਕਤੀ ਦੀ ਇੱਛਾ ਨਹੀਂ ਕੀਤੀ। ਸਵਰਗ ਵਿਚ ਸਥਾਨ ਹਾਸਲ ਕਰਨ ਲਈ ਪੂਜਾ ਪਾਠ ਕਰਵਾਉਣ ਲਈ ਵੀ ਨਹੀਂ ਕਿਹਾ। ਇਹੀ ਕਿਹਾ ਕੀ ਮੇਰੀ ਚਿਤਾ ਦੀ ਭਸਮ ਦਾ ਥੋੜ੍ਹਾ ਹਿੱਸਾ ਗੰਗਾ ਵਿੱਚ ਵਹਾ ਦਿੱਤਾ ਜਾਵੇ। ਬਾਕੀ ਜਹਾਜ਼ ਰਾਹੀਂ ਦੇਸ਼ ਦੇ ਖੇਤਾਂ ਵਿੱਚ ਖਿਲਾਰ ਦਿੱਤੀ ਜਾਵੇ।

ਗੰਗਾ ਵਿੱਚ, ਭਸਮ ਇਸ ਲਈ ਵਹਾਉਣ ਵਾਸਤੇ ਨਹੀਂ ਕਿਹਾ ਕਿ ਇਸ ਨਾਲ ਮੁਕਤੀ ਮਿਲੇਗੀ। ਗੰਗਾ ਅਤੇ ਜਮਨਾ ਨਦੀਆਂ ਉਨ੍ਹਾਂ ਨੂੰ ਮਾਂ ਦੀ ਤਰ੍ਹਾਂ ਪਿਆਰੀਆਂ ਲਗਦੀਆਂ ਸਨ। ਉਹ ਇਲਾਹਾਬਾਦ ਵਿਚ ਜੰਮੇ ਪਲੇ ਅਤੇ ਵੱਡੇ ਹੋਏ। ਇਨ੍ਹਾਂ ਨਦੀਆਂ ਨੂੰ ਵਾਰ-ਵਾਰ ਦੇਖਿਆ। ਇਨ੍ਹਾਂ ਵਿਚ ਨਹਾਏ। ਇਨ੍ਹਾਂ ਦੀਆਂ ਕਹਾਣੀਆਂ ਸੁਣੀਆਂ। ਇਨ੍ਹਾਂ ਦੇ ਉਤਾਰ-ਚੜ੍ਹਾਉ ਦੇਖੇ। ਇਹ ਨਦੀਆਂ ਉਨ੍ਹਾਂ ਨੂੰ ਮਾਂ ਦੀ ਮੁਸਕਾਨ ਅਤੇ ਗੁੱਸੇ ਵਰਗੀਆਂ ਲਗਦੀਆਂ ਸਨ। ਰਾਖ ਗੰਗਾ ਵਿਚ ਜਾਏਗੀ ਤਾਂ ਜਿਵੇਂ ਉਹ ਮਾਤਾ ਦੀ ਗੋਦੀ ਵਿਚ ਚਲੇ ਜਾਣਗੇ। ਉਨ੍ਹਾਂ ਦੀ ਅਜਿਹੀ ਭਾਵਨਾ ਸੀ।

ਰਾਖ ਉਨ੍ਹਾਂ ਖੇਤਾਂ ਵਿਚ ਫ਼ੈਲੀ, ਜਿੱਥੇ ਭਾਰਤ ਦੇ ਕਿਸਾਨ ਕੰਮ ਕਰਦੇ ਹਨ। ਜਿਸ ਪਿਆਰ ਦੀ ਗੱਲ ਜਵਾਹਰ ਲਾਲ ਵਾਰ ਵਾਰ ਕਰਦੇ ਹਨ ਉਹ ਕਿਸਾਨਾਂ ਦੇ ਨਾਲ ਹੀ ਬਣਿਆ। ਕਿਸਾਨਾਂ ਦੇ ਵਿਚ ਉਹ ਕਿਵੇਂ ਪਹੁੰਚੇ, ਇਹ ਅੱਗੇ ਚਲ ਕੇ ਪੜ੍ਹਾਂਗੇ। ਇਹ ਵੀ ਅੱਗੇ ਚਲ ਕੇ ਪੜ੍ਹਾਂਗੇ ਕਿ ਉਨ੍ਹਾਂ ਦੀ ਸੇਵਾ ਜਵਾਹਰ ਲਾਲ ਕਿਵੇਂ ਕਰਨਾ ਚਾਹੁੰਦੇ ਸਨ? ਇੱਥੇ ਇਤਨਾ ਹੀ ਕਹਿਣਾ ਹੈ ਕਿ ਉਹ ਮੌਤ ਤੋਂ ਬਾਦ ਵੀ ਕਿਸਾਨਾਂ ਦੇ ਵਿੱਚ ਰਹਿਣਾ ਚਾਹੁੰਦੇ ਸਨ। ਇਸ ਦੇਸ਼ ਦੀ ਮਿੱਟੀ ਵਿਚ ਰਲਮਿਲ ਕੇ ਰਹਿਣਾ ਚਾਹੁੰਦੇ ਸਨ।

ਕਿਵੇਂ ਭੁੱਲ ਸਕਦੇ ਹਾਂ ਅਸੀਂ ਇਸ ਤਰ੍ਹਾਂ ਦੇ ਨੇਤਾ ਨੂੰ? ਅਭਾਗੇ ਹੋਣਗੇ ਉਹ ਲੋਕ ਜਿਹੜੇ ਉਨ੍ਹਾਂ ਨੂੰ ਯਾਦ ਨਹੀਂ ਰੱਖਣਗੇ। ਜਨਤਾ ਦੇ ਵਾਸਤੇ ਜਿਸ ਨੇਤਾ ਦਾ ਪਿਆਰ ਇਤਨਾ ਡੂੰਘਾ ਹੋਵੇ, ਉਹ ਦੇਸ਼ ਉਪਰ ਡੂੰਘੀ ਛਾਪ ਛੱਡ ਜਾਂਦਾ ਹੈ। ਭਾਰਤ ਦੇ ਜੀਵਨ ਦਾ ਕੋਈ ਪਹਿਲੂ ਨਹੀਂ, ਜੋ ਨਹਿਰੂ ਤੋਂ ਅਛੂਤਾ ਰਿਹਾ ਹੋਵੇ। ਇਸ ਲਈ ਉਨ੍ਹਾਂ ਨੂੰ ਭੁੱਲ ਜਾਣਾ ਆਪਣੇ ਆਪ ਨੂੰ ਭੁੱਲ ਜਾਣ ਵਰਗਾ ਹੈ। ਉਨ੍ਹਾਂ ਨੂੰ ਯਾਦ ਕਰਨਾ ਅਤੇ ਯਾਦ ਰੱਖਣਾ ਆਪਣੇ ਆਪ ਨੂੰ ਪਛਾਨਣ ਦੀ ਗੱਲ ਹੈ।

ਆਓ, ਉਨ੍ਹਾਂ ਦੀ ਜ਼ਿੰਦਗੀ ਦੀਆਂ ਕੁਝ ਝਾਕੀਆਂ ਦੇਖੀਏ। ਉਨ੍ਹਾਂ ਦੀਆਂ ਗੱਲਾਂ ਨੂੰ ਜਾਨਣ ਸਮਝਣ ਦਾ ਯਤਨ ਕਰੀਏ। ਇਹ ਨੇਤਾ ਦਾ ਸਤਿਕਾਰ ਹੀ ਨਹੀਂ, ਆਪਣੇ ਦੇਸ਼ ਦੀ ਨੀਂਹ ਨੂੰ, ਉਸਦੇ ਪਹਿਲੂਆਂ ਨੂੰ, ਉਸਦੇ ਰੂਪ-ਰੰਗ ਨੂੰ ਪਛਾਨਣ ਦਾ ਕੰਮ ਵੀ ਹੈ।



# 2. ਨੇਤਾ ਅਤੇ ਜਨਤਾ : ਅਨੋਖਾ ਨਾਤਾ

ਜਵਾਹਰ ਲਾਲ ਨਹਿਰੂ ਦਾ ਨਾਤਾ ਜਨਤਾ ਨਾਲ ਕਿਸ ਤਰ੍ਹਾਂ ਦਾ ਸੀ? ਇਹ ਗੱਲ ਅਸੀਂ ਉਨ੍ਹਾਂ ਦੇ ਆਪਣੇ ਲਫਜ਼ਾਂ ਵਿਚ ਜਾਣੀ। ਨੇਤਾ ਅਤੇ ਜਨਤਾ ਦਾ ਭਰੋਸਾ ਅਤੇ ਪਿਆਰ ਕਿਸ ਤਰ੍ਹਾਂ ਦਾ ਸੀ, ਕਿਸ ਤਰ੍ਹਾਂ ਬਣਿਆ? ਉਨ੍ਹਾਂ ਦੇ ਜੀਵਨ ਦੀਆਂ ਅਣਗਿਣਤ ਘਟਨਾਵਾਂ ਤੋਂ ਇਸਦਾ ਪਤਾ ਲਗਦਾ ਹੈ। ਕੁਝ ਘਟਨਾਵਾਂ ਅਸੀਂ ਇਥੇ ਦਿੰਦੇ ਹਾਂ।

ਜਨਤਾ ਨੂੰ ਧੋਖਾ ਦੇਣ ਦੇ ਉਹ ਸਖ਼ਤ ਵਿਰੋਧੀ ਸਨ। ਇਕ ਵਾਰ ਦਿੱਲੀ ਪ੍ਰਦੇਸ਼ ਕਾਂਗਰਸ ਕਮੇਟੀ ਨੇ ਲੋਕਾਂ ਦੀ ਇਕੱਤਰਤਾ ਦਾ ਪ੍ਰਬੰਧ ਕੀਤਾ। ਪੰਡਤ ਜੀ ਨੇ ਭਾਸ਼ਨ ਦੇਣਾ ਸੀ। ਉਨ੍ਹਾਂ ਨੂੰ ਸ਼ਾਮ ਛੇ ਵਜੇ ਆਉਣ ਦਾ ਸਮਾਂ ਦਿੱਤਾ ਗਿਆ। ਸਹਿਰ ਵਿੱਚ ਡੌਂਡੀ ਪਿਟਵਾਈ ਜਾ ਰਹੀ ਸੀ। ਪੰਡਿਤ ਜੀ ਪੰਜ ਵਜੇ ਭਾਸ਼ਨ ਦੇਣਗੇ। ਜਵਾਹਰ ਲਾਲ ਜੀ ਨੇ ਕਿਤੇ ਇਹ ਸੁਣ ਲਿਆ। ਠੀਕ ਪੰਜ ਵਜੇ ਉਹ ਸਭਾ ਵਾਲੀ ਜਗ੍ਹਾ ਤੇ ਪੁੱਜ ਗਏ। ਉੱਥੇ ਕੰਮ ਕਰਨ ਵਾਲਿਆਂ ਵਿਚ ਹਫੜਾ ਦਫੜੀ ਮੱਚ ਗਈ। ਮੁਖੀ ਨੇ ਕਿਹਾ, "ਪੰਡਿਤ ਜੀ ਤੁਸੀਂ ਛੇ ਵਜੇ ਆਉਣਾ ਸੀ। ਹਾਲੇ ਤੇ ਲੋਕ ਆ ਰਹੇ ਹਨ।"

ਜਵਾਹਰ ਲਾਲ ਜੀ ਨੇ ਕਿਹਾ, "ਡੌਂਡੀ ਤਾਂ ਪੰਜ ਵਜੇ ਪੁੱਜਣ ਦੀ ਕੀਤੀ ਜਾ ਰਹੀ ਹੈ।"

ਮੁਖੀ ਬੋਲਿਆ, "ਲੋਕਾਂ ਨੂੰ ਪੰਜ ਵਜੇ ਕਿਹਾ ਜਾਏ ਤਾਂ ਛੇ ਵਜੇ ਤਕ ਪਹੁੰਚਦੇ ਹਨ।" ਇਸ ਤੇ ਨਹਿਰੂ ਜੀ ਬਹੁਤ ਨਰਾਜ਼ ਹੋਏ। ਬੋਲੇ, "ਇਸ ਤਰ੍ਹਾਂ ਜਨਤਾ ਨੂੰ ਧੋਖਾ ਦੇਣਾ

ਮੈਨੂੰ ਬਿਲਕੁਲ ਪਸੰਦ ਨਹੀਂ। ਅਤੇ ਜੇ ਅਜਿਹਾ ਹੀ ਹੋਇਆ ਤਾਂ ਲੋਕਾਂ ਨੂੰ ਵੇਲੇ ਸਿਰ ਆਉਣ ਦੀ ਆਦਤ ਕਿਵੇਂ ਪਵੇਗੀ?''

ਜਨਤਾ ਦੇ ਸਮੇਂ ਅਤੇ ਸਹੂਲਤਾਂ ਦਾ ਉਹ ਕਿਤਨਾ ਖਿਆਲ ਰੱਖਦੇ ਸਨ। ਕੇਰਲ ਵਿਚ ਹੋਈ ਇੱਕ ਘਟਨਾ ਤੋਂ ਵੀ ਇਸ ਦਾ ਪਤਾ ਲਗਦਾ ਹੈ। ਚੋਣਾਂ ਦੇ ਦੌਰੇ ਤੇ ਜਵਾਹਰ ਲਾਲ ਕੇਰਲ ਗਏ। ਉਹ ਅਰਨਾਕੁਲਮ ਤੋਂ ਤ੍ਰਿਵਿੰਦ੍ਰਮ ਕਾਰ ਰਾਹੀਂ ਗਏ। ਰਾਹ ਵਿਚ ਦੇਰ ਹੋ ਗਈ। ਇੱਕ ਵੱਡੀ ਭੀੜ ਮੈਦਾਨ ਵਿਚ ਉਨ੍ਹਾਂ ਦਾ ਰਾਹ ਦੇਖ ਰਹੀ ਸੀ।

ਜਵਾਹਰ ਲਾਲ ਜੀ ਮਿੱਟੀ-ਘੱਟੇ ਵਿਚੋਂ ਆਏ ਸਨ। ਦਿਨ ਭਰ ਦੀ ਯਾਤਰਾ ਅਤੇ ਕਈ ਭਾਸ਼ਨਾਂ ਨੇ ਉਨ੍ਹਾਂ ਨੂੰ ਥਕਾਅ ਵੀ ਦਿੱਤਾ ਹੋਏਗਾ। ਕੁਝ ਲੋਕਾਂ ਨੇ ਇਹ ਸੁਝਾਅ ਦਿੱਤਾ ਕਿ ਉਹ ਜਾ ਕੇ ਨਹਾ ਧੋ ਲੈਣ ਅਤੇ ਕੁਝ ਖਾਣ ਤੋਂ ਬਾਅਦ ਸਭਾ ਵਿਚ ਆ ਜਾਣ। ਜਵਾਹਰ ਲਾਲ ਜੀ ਬੋਲੇ, ''ਮੇਰੀ ਥਕਾਵਟ ਤੇ ਦੂਰ ਹੋ ਜਾਏਗੀ। ਪਰ ਇਹ ਲੋਕ ਮੇਰਾ ਭਾਸ਼ਨ ਸੁਣਨ ਲਈ ਘੰਟਿਆਂ ਤੋਂ ਇਥੇ ਖੜ੍ਹੇ ਹਨ ਇਨ੍ਹਾਂ ਦਾ ਕੀ ਹੋਏਗਾ?''

ਇਹ ਕਹਿ ਕੇ ਉਹ ਸਿੱਧੇ ਮੈਦਾਨ ਵਿਚ ਪਹੁੰਚ ਗਏ। ਦੇਰ ਨਾਲ ਪਹੁੰਚਣ ਲਈ ਮੁਆਫੀ ਮੰਗੀ। ਭਾਸ਼ਨ ਦਿੱਤਾ। ਉਸਦੇ ਬਾਦ ਜਾ ਕੇ ਨਹਾਏ, ਖਾਣਾ ਖ਼ਾਧਾ ਅਤੇ ਆਰਾਮ ਕੀਤਾ।

ਦੂਸਰੀ ਘਟਨਾ 1938 ਦੀ ਹੈ। ਉਦੋਂ ਜਵਾਹਰ ਲਾਲ ਨਹਿਰੂ ਕਾਂਗਰਸ ਦੇ ਪ੍ਰਧਾਨ ਸਨ। ਉਹ ਦੌਰੇ ਤੇ ਮਦਰਾਸ ਗਏ ਸਨ। ਸਾਡੇ ਇੱਕ ਦੋਸਤ ਨੇ ਇਹ ਗੱਲ ਸਾਨੂੰ ਦੱਸੀ ਸੀ।

ਮਦਰਾਸ ਨਗਰ ਨਿਗਮ ਵਲੋਂ ਉਨ੍ਹਾਂ ਦਾ ਸਵਾਗਤ ਕੀਤਾ ਜਾਣਾ ਸੀ। ਮਦਰਾਸ ਸਟੇਸ਼ਨ ਤੇ ਉਨ੍ਹਾਂ ਨੂੰ ਦੇਖਣ ਲਈ ਭੀੜ ਜਮ੍ਹਾਂ ਸੀ। ਸਾਡੇ ਦੋਸਤ ਵੀ ਉੱਥੇ ਪਹੁੰਚੇ। ਉਨ੍ਹਾਂ ਦੀ ਉਮਰ ਉਸ ਵੇਲੇ 14-15 ਸਾਲ ਦੀ ਹੋਏਗੀ। ਕੱਦ ਵੀ ਛੋਟਾ ਹੀ ਸੀ। ਗੱਡੀ ਆਈ ਤਾਂ ਭੀੜ ਵਿਚ ਧੱਕਾ-ਮੁੱਕੀ ਹੋਈ। ਇਹ ਵਿਚਾਰੇ ਧੱਕੇ ਖਾਂਦੇ ਖਾਂਦੇ ਸਟੇਸ਼ਨ ਦੇ ਬਾਹਰ ਸੜਕ ਤੇ ਪਹੁੰਚ ਗਏ। ਉਹ ਬਹੁਤ ਨਿਰਾਸ਼ ਸਨ। ਨੇਤਾ ਨੂੰ ਦੇਖਣ ਦੀ ਬੜੀ ਇੱਛਾ ਸੀ, ਪਰ ਪੂਰੀ ਹੋਣ ਦੀ ਉਮੀਦ ਨਹੀਂ ਸੀ।

ਇਤਨੇ ਵਿਚ ਭੀੜ ਦਾ ਰੌਲਾ ਸਟੇਸ਼ਨ ਤੋਂ ਬਾਹਰ ਆ ਗਿਆ। ਉਹ ਗੱਡੀ ਵਿਚੋ ਵਿੱਚ ਖੁਲ੍ਹੀ ਸੀ ਜਿਸ ਵਿਚ ਜਵਾਹਰ ਲਾਲ ਬੈਠੇ ਸਨ। ਭੀੜ ਦੇ ਕਾਰਨ ਗੱਡੀ ਅੱਗੇ ਨਹੀਂ ਵਧ ਸਕੀ। ਸੜਕ ਵੀ ਦਿਖਾਈ ਨਹੀਂ ਦੇ ਰਹੀ ਸੀ। ਪੁਲਿਸ ਨੇ ਰਸਤਾ ਬਨਾਉਣ ਲਈ ਡੰਡੇ ਦਾ ਸਹਾਰਾ ਲਿਆ।

ਇਹ ਦੇਖ ਕੇ ਜਵਾਹਰ ਲਾਲ ਗੱਡੀ ਤੋਂ ਉਤਰੇ। ਪੁਲਿਸ ਨੂੰ ਡੰਡਾ ਚਲਾਉਣ ਤੋਂ ਰੋਕਿਆ। ਅੱਗੇ ਵਧ ਕੇ ਉੱਚੀ ਆਵਾਜ਼ ਵਿੱਚ ਕਿਹਾ, ''ਤੁਸੀਂ ਲੋਕ ਰਸਤਾ ਨਹੀਂ



ਜਵਾਹਰ ਲਾਲ ਨਹਿਰੂ ਆਮ ਲੋਕਾਂ ਵਿਚਕਾਰ

ਦਿਉਗੇ ਤਾਂ ਮੈਂ ਸ਼ਹਿਰ ਵਿਚ ਕਿਵੇ ਜਾਵਾਂਗਾ? ਕੀ ਤੁਸੀਂ ਨਹੀਂ ਚਾਹੁੰਦੇ ਕਿ ਮੈਂ ਤੁਹਾਡੇ ਸ਼ਹਿਰ ਵਿਚ ਆਵਾਂ?''

ਇਨ੍ਹਾਂ ਲਫ਼ਜ਼ਾਂ ਦਾ ਅਸਰ ਜਾਦੂ ਵਰਗਾ ਹੋਇਆ। ਭੀੜ ਪਿੱਛੇ ਹਟ ਗਈ। ਜਵਾਹਰ ਲਾਲ ਦੀ ਕਾਰ ਲਈ ਸੜਕ ਛੱਡ ਦਿੱਤੀ ਗਈ। ਸਾਡੇ ਦੋਸਤ ਨੂੰ ਫਾਇਦਾ ਹੋ ਗਿਆ। ਭੀੜ ਹਟੀ ਤਾਂ ਉਹ ਅਗਲੀ ਕਤਾਰ ਵਿਚ ਸਨ। ਨੇਤਾ ਨੂੰ ਦੇਖਣ ਦੀ ਉਮੀਦ ਪੂਰੀ ਹੋ ਗਈ। ਇਸੇ ਕਾਰਨ ਉਹ ਇਸ ਘਟਨਾ ਨੂੰ ਕਦੀ ਨਹੀਂ ਭੁੱਲਦੇ। ਉਹ ਜਵਾਹਰ ਲਾਲ ਦੇ ਜਾਦੂ ਨੂੰ ਮੰਨਦੇ ਹਨ।

ਜਨਤਾ 'ਤੇ ਜਵਾਹਰ ਲਾਲ ਦਾ ਜਾਦੂ ਚਲਦਾ ਸੀ ਇਸਦਾ ਵੀ ਕਾਰਨ ਹੈ। ਜਵਾਹਰ ਲਾਲ ਨਹਿਰੂ ਜਨਤਾ ਤੇ ਬੇਹੱਦ ਵਿਸ਼ਵਾਸ ਕਰਦੇ ਸਨ। ਉਨ੍ਹਾਂ ਨੂੰ ਕਦੇ ਧੋਖਾ ਨਹੀਂ ਦਿੰਦੇ ਸਨ। ਬਿਨ੍ਹਾਂ ਕਾਰਨ ਉਨ੍ਹਾਂ ਨੂੰ ਤਕਲੀਫ਼ ਨਹੀਂ ਪਹੁੰਚਾਉਂਦੇ ਸਨ।

ਪ੍ਰਧਾਨ ਮੰਤਰੀ ਦੀ ਸੁਰੱਖਿਆ ਤੇ ਲੱਗੇ ਪੁਲਿਸ ਦੇ ਅਧਿਕਾਰੀਆਂ ਨੂੰ ਕਹਿੰਦੇ ਸਨ: ''ਜੇ ਜਨਤਾ ਮੇਰੀ ਸੁਰੱਖਿਆ ਨਹੀਂ ਚਾਹੇਗੀ ਤਾਂ ਤੁਸੀਂ ਲੋਕ ਮੇਰੀ ਸੁਰੱਖਿਆ ਨਹੀਂ

ਕਰ ਸਕਦੇ।'' ਉਹ ਪੁਲਿਸ ਨੂੰ ਕਦੀ ਆਪਣੇ ਤੇ ਜਨਤਾ ਦੇ ਵਿਚ ਨਹੀਂ ਆਉਣ ਦਿੰਦੇ ਸਨ।

ਤੀਸਰੀ ਗੱਲ ਸੰਨ 1954 ਦੀ ਹੈ। ਅਮਰੀਕਾ ਦੇ ਰਾਸ਼ਟਰਪਤੀ ਭਾਰਤ ਆਏ ਸਨ। ਉਨ੍ਹਾਂ ਦਾ ਨਾਂ ਸੀ ਆਈਜ਼ਨਹਾਵਰ। ਭਾਰਤ ਦੀ ਰੀਤੀ ਮੁਤਾਬਿਕ ਉਨ੍ਹਾਂ ਦਾ ਸ਼ਾਨਦਾਰ ਸਵਾਗਤ ਹੋਇਆ। ਹਵਾਈ ਅੱਡੇ ਤੋਂ ਰਾਸ਼ਟਰਪਤੀ ਭਵਨ ਤਕ ਉਨ੍ਹਾਂ ਨੂੰ ਖੁਲ੍ਹੀ ਕਾਰ ਵਿਚ ਲਿਆਂਦਾ ਗਿਆ। ਉਹ ਰਾਸ਼ਟਰਪਤੀ ਜਾਂ ਪ੍ਰਧਾਨ ਮੰਤਰੀ ਦੇ ਮਹਿਮਾਨ ਹੀ ਨਹੀਂ ਸਨ, ਭਾਰਤ ਦੇ ਮਹਿਮਾਨ ਸਨ। ਜਵਾਹਰ ਲਾਲ ਨਹਿਰੂ ਚਾਹੁੰਦੇ ਸਨ ਕਿ ਜ਼ਿਆਦਾ ਤੋਂ ਜ਼ਿਆਦਾ ਲੋਕ ਉਨ੍ਹਾਂ ਨੂੰ ਦੇਖ ਸਕਣ। ਇਹ ਵੀ ਚਾਹੁੰਦੇ ਸਨ ਕਿ ਆਉਣ ਵਾਲਾ ਮਹਿਮਾਨ ਇੱਥੋਂ ਦੇ ਲੋਕਾਂ ਨੂੰ ਦੇਖ ਲਵੇ। ਸਿੱਧੇ-ਸਿੱਧੇ ਦੇਖਣ ਨਾਲ ਜਾਣਕਾਰੀ ਅਤੇ ਸਮਝਦਾਰੀ ਵਧਦੀ ਹੈ।

ਆਈਜਨਹਾਵਰ ਦੇ ਨਾਲ ਖੁਲ੍ਹੀ ਕਾਰ ਵਿਚ ਜਵਾਹਰ ਲਾਲ ਵੀ ਸਨ। ਨਾਲ ਬਹੁਤ ਸਾਰੀਆਂ ਕਾਰਾਂ ਦਾ ਜਲੂਸ ਸੀ। ਉਨ੍ਹਾਂ ਵਿਚ ਅਧਿਕਾਰੀ ਲੋਕ ਅਤੇ ਮਹਿਮਾਨ ਦੇ ਸਾਥੀ ਨਾਲ ਬੈਠੇ ਸਨ। ਰਸਤੇ ਵਿਚ ਨੇਤਾਵਾਂ ਨੂੰ ਦੇਖਣ ਲਈ ਲੋਕਾਂ ਦੀ ਅਪਾਰ ਭੀੜ ਸੀ। ਕਨਾਟ ਪਲੇਸ ਵਿੱਚ ਭੀੜ ਹੋਰ ਵੀ ਜਿਆਦਾ ਸੀ। ਨੇਤਾਵਾਂ ਦਾ ਜਲੂਸ ਜਦੋਂ ਉਥੇ ਪਹੁੰਚਿਆ ਤਾਂ ਉਹ ਭੀੜ ਵਿਚ ਘਿਰ ਗਿਆ। ਅੱਗੇ ਵਧਣ ਲਈ ਰਸਤਾ ਨਹੀਂ ਲੱਭ ਰਿਹਾ ਸੀ। ਪੁਲਿਸ ਵਾਲੇ ਲੋਕਾਂ ਨੂੰ ਧੱਕਿਆਂ ਅਤੇ ਡੰਡਿਆਂ ਨਾਲ ਹਟਾਉਣ ਲੱਗੇ।

ਜਵਾਹਰ ਲਾਲ ਨੂੰ ਇਹ ਚੰਗਾ ਨਹੀਂ ਲੱਗਿਆ। ਉਨ੍ਹਾਂ ਨੂੰ ਲੋਕਾਂ ਵਲੋਂ ਕਤਾਰ ਤੋੜ ਕੇ ਸੜਕ ਤੇ ਆਉਣਾ ਬੁਰਾ ਲਗਿਆ। ਇਸ ਤੋਂ ਵੀ ਵਧ ਬੁਰਾ ਲਗਿਆ ਪੁਲਿਸ ਦਾ ਡੰਡਾ ਚਲਾਉਣਾ। ਉਹ ਇਕ ਦਮ ਕੁੱਦ ਕੇ ਕਾਰ ਦੇ ਇੰਜਨ ਦੀ ਛੱਤ ਤੇ ਪਹੁੰਚ ਗਏ। ਪੁਲਿਸ ਵਾਲਿਆਂ ਨੂੰ ਕਿਹਾ ਕਿ ਡੰਡਾ ਚਲਾਉਣਾ ਬੰਦ ਕਰ ਦੇਣ। ਜਨਤਾ ਨੂੰ ਕਿਹਾ ਕਿ ਉਹ ਪਿੱਛੇ ਹਟ ਜਾਏ। ਜਦੋਂ ਭੀੜ ਦੇ ਉੱਥੋਂ ਹਟਣ ਵਿਚ ਦੇਰ ਦਿਖਾਈ ਦਿੱਤੀ ਤਾਂ ਉਹ ਕਾਰ ਤੋਂ ਕੁੱਦ ਕੇ ਸੜਕ ਤੇ ਪਹੁੰਚ ਗਏ। ਆਪ ਹੀ ਲੋਕਾਂ ਨੂੰ ਹਟਾਉਣ ਲੱਗ ਪਏ। ਜਨਤਾ ਨੇ ਜਵਾਹਰ ਲਾਲ ਨੂੰ ਸੜਕ ਤੇ ਦੇਖਿਆ ਤਾਂ ਸਭ ਇਕਦਮ ਪਿੱਛੇ ਹਟ ਗਏ। ਸੜਕ ਸਾਫ਼ ਹੋ ਗਈ। ਜਵਾਹਰ ਲਾਲ ਫਿਰ ਕਾਰ ਵਿਚ ਆਪਣੀ ਜਗ੍ਹਾ ਤੇ ਜਾ ਬੈਠੇ। ਕਾਰਾਂ ਦਾ ਜਲੂਸ ਅੱਗੇ ਵਧਿਆ।

ਪੁਲਿਸ ਵਾਲੇ ਹੈਰਾਨ ਹੋ ਗਏ। ਅਧਿਕਾਰੀ ਪ੍ਰੇਸ਼ਾਨ ਸਨ। ਅਮਰੀਕਾ ਤੋਂ ਆਏ ਮਹਿਮਾਨਾਂ ਲਈ ਇਹ ਅਨੋਖੀ ਘਟਨਾ ਸੀ। ਪ੍ਰਧਾਨ ਮੰਤਰੀ ਆਪਣੀ ਸੁਰੱਖਿਆ ਦੀ ਫ਼ਿਕਰ ਨਾ ਕਰਕੇ ਭੀੜ ਵਿਚ ਵੜ ਜਾਏ। ਜਿਹੜੀ ਭੀੜ ਪੁਲਿਸ ਦੇ ਡੰਡੇ ਤੋਂ ਨਹੀਂ ਹਟੀ ਸੀ ਉਹ ਜਵਾਹਰ ਲਾਲ ਦੀ ਡਾਂਟ ਨਾਲ ਝੱਗ ਦੀ ਤਰ੍ਹਾਂ ਬੈਠ ਗਈ ਸੀ। ਇਹ

ਕਰਾਮਾਤ ਜਵਾਹਰ ਲਾਲ ਨਹਿਰੂ ਹੀ ਕਰ ਸਕਦੇ ਸਨ। ਜਨਤਾ ਦੇ ਨਾਲ ਉਨ੍ਹਾਂ ਦਾ ਨਾਤਾ ਭੈਅ ਦਾ ਨਹੀਂ, ਪਿਆਰ ਅਤੇ ਸਨੇਹ ਦਾ ਸੀ। ਇਹ ਅਜਿਹਾ ਨਾਤਾ ਸੀ ਜਿਸ ਵਿਚ ਇਕ ਦੂਸਰੇ ਦੀ ਗੱਲ ਬਿਨ੍ਹਾਂ ਕਹੇ ਸਮਝ ਆ ਜਾਂਦੀ ਹੈ।

ਇੰਨਾ ਧਿਆਨ ਰੱਖਦੇ ਸਨ ਜਵਾਹਰ ਲਾਲ ਨਹਿਰੂ ਆਪਣੇ ਦੇਸ਼ ਵਾਸੀਆਂ ਦਾ। ਅਜਿਹੇ ਨੇਤਾ ਘੱਟ ਹੀ ਹੁੰਦੇ ਹਨ।



# 3. ਮਾਪਿਆਂ ਦਾ ਲਾਡਲਾ

ਜਵਾਹਰ ਲਾਲ ਦਾ ਜਨਮ 14 ਨਵੰਬਰ, 1889 ਨੂੰ ਹੋਇਆ। ਉਨ੍ਹਾਂ ਦੇ ਪਿਤਾ ਮੋਤੀ ਲਾਲ ਨਹਿਰੂ ਇਲਾਹਾਬਾਦ ਦੇ ਮੰਨੇ-ਪ੍ਰਮੰਨੇ ਵਕੀਲ ਸਨ। ਜਵਾਹਰ ਲਾਲ ਦੇ ਜਨਮ ਤੋਂ ਤਿੰਨ ਸਾਲ ਹੀ ਪਹਿਲਾਂ ਉਹ ਕਾਨਪੁਰ ਤੋਂ ਇਥੇ ਆਏ ਸਨ। ਆਉਂਦਿਆਂ ਹੀ ਉਨ੍ਹਾਂ ਦੀ ਵਕਾਲਤ ਜੰਮ ਗਈ ਸੀ। ਉਨ੍ਹਾਂ ਦਿਨਾਂ ਵਿਚ ਜ਼ਿਮੀਦਾਰਾਂ, ਤਾਲੁਕੇਦਾਰਾਂ, ਰਾਜਿਆਂ ਅਤੇ ਨਵਾਬਾਂ ਦੇ ਵਿੱਚ ਖ਼ੂਬ ਮੁਕੱਦਮੇਂ ਚਲਦੇ ਸਨ। ਮੋਤੀ ਲਾਲ ਜੀ ਬੜੇ ਧੱੜਲੇਦਾਰ ਵਕੀਲ ਸਨ। ਆਪਣਾ ਮੁਕੱਦਮਾ ਉਨ੍ਹਾਂ ਨੂੰ ਦੇਣ ਲਈ ਲੋਕਾਂ ਦੀ ਭੀੜ ਲੱਗੀ ਰਹਿੰਦੀ ਸੀ। ਮੋਟੀ ਰਕਮ ਫ਼ੀਸ ਵਿਚ ਮਿਲਦੀ ਸੀ। ਜਿਸ ਘਰ ਵਿਚ ਜਵਾਹਰ ਲਾਲ ਪੈਦਾ ਹੋਏ, ਉਥੇ ਧਨ ਦਾ ਮੀਂਹ ਵਰਦਾ ਸੀ।

ਪਿਤਾ ਮੋਤੀ ਲਾਲ ਦਾ ਘਰ ਧਨ ਦੌਲਤ ਨਾਲ ਭਰਿਆ ਹੋਇਆ ਸੀ। ਇਹ ਸਾਰੇ ਦਾ ਸਾਰਾ ਧਨ ਉਨ੍ਹਾਂ ਦਾ ਆਪਣਾ ਕਮਾਇਆ ਹੋਇਆ ਸੀ। ਉਨ੍ਹਾਂ ਦਾ ਦਾਦਾ ਪੜਦਾਦਾ ਮੁਗਲ ਦਰਬਾਰ ਵਿਚ ਚੰਗੇ ਅਹੁਦੇ ਤੇ ਸਨ। ਦਿੱਲੀ ਵਿਚ ਮਕਾਨ-ਜਾਇਦਾਦ ਵੀ ਸੀ। ਪਰ ਉਹ ਸਭ 1857-58 ਵਿਚ ਤਬਾਹ ਹੋ ਗਿਆ। ਅੰਗ੍ਰੇਜ਼ੀ ਫ਼ੌਜ਼ ਦੇ ਭਾਰਤੀ ਸਿਪਾਹੀਆਂ ਨੇ ਅੰਗ੍ਰੇਜ਼ਾਂ ਨੂੰ ਕੱਢ ਕੇ ਬਹਾਦਰ ਸ਼ਾਹ ਜ਼ਫ਼ਰ ਨੂੰ ਦਿੱਲੀ ਦੇ ਸਿੰਘਾਸਨ ਤੇ ਬਿਠਾ ਦਿਤਾ ਸੀ। ਪਰ ਅੰਗ੍ਰੇਜ਼ਾਂ ਨੇ ਦੁਬਾਰਾ ਦਿੱਲੀ ਹਥਿਆ ਲਈ। ਉਸ ਵੇਲੇ ਬਹੁਤ ਪਰਿਵਾਰ ਲੁੱਟੇ ਗਏ ਅਤੇ ਉਹ ਦਿੱਲੀ ਛੱਡ ਗਏ। ਉਨ੍ਹਾਂ ਵਿਚ ਮੋਤੀ ਲਾਲ ਜੀ ਦੇ ਪਿਤਾ

ਗੰਗਾਧਰ ਨਹਿਰੂ ਦਾ ਪਰਿਵਾਰ ਵੀ ਸੀ। ਇਹ ਪਰਿਵਾਰ ਦਿੱਲੀ ਛੱਡ ਕੇ ਆਗਰੇ ਵਿਚ ਜਾ ਵਸਿਆ।

ਮੋਤੀ ਲਾਲ ਜੀ ਦਾ ਜਨਮ ਆਗਰੇ ਵਿਚ ਹੀ ਹੋਇਆ। ਉਨ੍ਹਾਂ ਦੇ ਜਨਮ ਤੋਂ ਤਿੰਨ ਮਹੀਨੇ ਪਹਿਲਾਂ ਹੀ ਉਨ੍ਹਾਂ ਦੇ ਪਿਤਾ ਗੰਗਾਧਰ ਨਹਿਰੂ ਦੀ ਮੌਤ ਹੋ ਗਈ। ਮੋਤੀ ਲਾਲ ਜੀ ਦੇ ਭਰਾਵਾਂ ਨੇ ਉਨ੍ਹਾਂ ਨੂੰ ਚੰਗੀ ਵਿਦਿਆ ਦੁਆਈ। ਉਨ੍ਹਾਂ ਦੀ ਬੁੱਧੀ ਬਹੁਤ ਤਿੱਖੀ ਸੀ। ਉਨ੍ਹਾਂ ਨੇ ਡਿਗਰੀਆਂ ਤਾਂ ਬਹੁਤੀਆਂ ਨਹੀਂ ਲਈਆਂ, ਪਰ ਵਕਾਲਤ ਖ਼ੂਬ ਜਮਾ ਲਈ। ਪਹਿਲੇ ਕਾਨਪੁਰ, ਵਿਚ ਫਿਰ ਇਲਾਹਾਬਾਦ ਵਿਚ।

ਮੋਤੀ ਲਾਲ ਜੀ ਕੇਵਲ ਜੋੜਨ ਵਾਸਤੇ ਧਨ ਨਹੀਂ ਕਮਾਉਂਦੇ ਸਨ। ਧਨ ਇਸ ਲਈ ਕਮਾਉਂਦੇ ਸਨ ਕਿ ਚੰਗਾ ਖਾ ਸਕਣ, ਚੰਗਾ ਪਾ ਸਕਣ ਅਤੇ ਚੰਗੇ ਘਰ ਵਿਚ ਚੰਗੀ ਤਰ੍ਹਾਂ ਰਹਿ ਸਕਣ। ਉਹ ਆਪਣੇ ਆਪ ਨੂੰ ਕਿਸੇ ਨਾਲੋਂ ਘੱਟ ਨਹੀਂ ਸਮਝਦੇ ਸਨ। ਉਨ੍ਹਾਂ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਉਨ੍ਹਾਂ ਦਾ ਰਹਿਣ-ਸਹਿਣ ਕਿਸੇ ਤੋਂ ਵੀ ਘਟੀਆ ਹੋਵੇ। ਉਨ੍ਹਾਂ ਨੇ ਸ਼ਹਿਰ ਦੇ ਜਿਸ ਹਿੱਸੇ ਵਿਚ ਕੋਠੀ ਖਰੀਦੀ ਉਥੇ ਵੱਡੇ ਵੱਡੇ ਸਰਕਾਰੀ ਅਫ਼ਸਰ ਰਹਿੰਦੇ ਸਨ। ਉਨ੍ਹਾਂ ਦੀ ਬਰਾਬਰੀ ਕਰਨ ਵਾਲੇ ਭਾਰਤੀ ਅਮੀਰ ਲੋਕ ਵੀ



ਮੋਤੀ ਲਾਲ ਜੀ ਪਰਿਵਾਰ ਦੇ ਨਾਲ

ਉੱਥੇ ਰਹਿੰਦੇ ਸਨ। ਆਪਣੀ ਕੋਠੀ ਦਾ ਨਾਂ ਉਨ੍ਹਾਂ ਨੇ "ਆਨੰਦ ਭਵਨ" ਰੱਖਿਆ। ਇਸੇ ਤੋਂ ਹੀ ਇਹ ਸਾਫ਼ ਜ਼ਾਹਿਰ ਹੈ ਕਿ ਉਹ ਆਪਣੇ ਘਰ ਵਿਚ ਸੁੱਖ ਅਤੇ ਆਨੰਦ ਦੇ ਸਾਰੇ ਸਾਧਨ ਜੁਟਾ ਕੇ ਰੱਖਣਾ ਚਾਹੁੰਦੇ ਸਨ। ਇਸ ਲਈ ਉਹ ਮਿਹਨਤ ਕਰਦੇ ਅਤੇ ਕਮਾਉਂਦੇ ਸਨ।

ਜਵਾਹਰ ਲਾਲ ਉਨ੍ਹਾਂ ਦੀ ਤੀਸਰੀ ਔਲਾਦ ਸਨ। ਉਨ੍ਹਾਂ ਤੋਂ ਪਹਿਲਾਂ ਦੋ ਲੜਕੇ ਹੋਏ ਸਨ, ਪਰ ਉਹ ਬਚੇ ਨਹੀਂ। ਇਸ ਤਰ੍ਹਾਂ ਦੀ ਹਾਲਤ ਵਿਚ ਪਿਤਾ ਦਾ ਪੁੱਤਰ ਨਾਲ ਕਿੰਨਾ ਪਿਆਰ ਹੋਵੇਗਾ ਇਹ ਸਾਰੇ ਸਮਝ ਸਕਦੇ ਹਨ। ਤਦ ਵੀ ਮੋਤੀ ਲਾਲ ਜੀ ਬੇਟੇ ਨੂੰ ਵਿਗਾੜਨਾ ਨਹੀਂ ਚਾਹੁੰਦੇ ਸਨ। ਉਸ ਲਈ ਚੰਗੇ ਤੋਂ ਚੰਗਾ ਭੋਜਨ ਸੀ, ਕੱਪੜਾ ਸੀ। ਪੜ੍ਹਨ ਲਈ ਕਿਤਾਬਾਂ ਸਨ। ਸੇਵਾ ਲਈ ਨੌਕਰ-ਚਾਕਰ ਸਨ, ਸਵਾਰੀ ਲਈ ਘੋੜਾ-ਗੱਡੀ ਸੀ। ਪਰ ਬੁਰੀ ਗੱਲ ਕਰਨ ਤੇ ਸਜ਼ਾ ਵੀ ਮਿਲਦੀ ਸੀ।

ਜਵਾਹਰ ਲਾਲ ਪੰਜ ਜਾਂ ਛੇ ਵਰ੍ਹਿਆਂ ਦੇ ਹੋਣਗੇ। ਇਕ ਦਿਨ ਆਪਣੇ ਪਿਤਾ ਦੇ ਕਮਰੇ ਵਿਚ ਗਏ। ਦੇਖਿਆ ਉਨ੍ਹਾਂ ਦੇ ਮੇਜ਼ ਤੇ ਦੋ ਸੋਹਣੇ ਪੈਨ ਪਏ ਸਨ। ਬੱਚੇ ਨੂੰ ਚੰਗੇ ਲੱਗੇ। ਉਨ੍ਹਾਂ ਤੋਂ ਰਿਹਾ ਨਹੀਂ ਗਿਆ ਅਤੇ ਉਨ੍ਹਾਂ ਵਿਚੋਂ ਇਕ ਪੈਨ ਚੁੱਕ ਲਿਆ। ਮੋਤੀ ਲਾਲ ਜੀ ਨੂੰ ਜਦੋਂ ਇਹ ਪਤਾ ਲੱਗਾ ਤਾਂ ਉਨ੍ਹਾਂ ਨੇ ਆਪਣੇ ਲਾਡਲੇ ਬੇਟੇ ਦੀ ਖ਼ੂਬ ਪਿਟਾਈ ਕੀਤੀ। ਇਸ ਨਾਲ ਜਵਾਹਰ ਲਾਲ ਨੂੰ ਪੀੜ ਤਾਂ ਬਹੁਤ ਹੋਈ ਪ੍ਰੰਤੂ ਪਿਤਾ ਦੇ ਲਈ ਉਨ੍ਹਾਂ ਦਾ ਪਿਆਰ ਘੱਟ ਨਹੀਂ ਹੋਇਆ।

ਮੋਤੀ ਲਾਲ ਜੀ ਦਾ ਬੜਾ ਰੋਅਬ ਸੀ। ਘਰ ਵਿੱਚ ਵੀ ਤੇ ਬਾਹਰ ਵੀ ਉਨ੍ਹਾਂ ਦੀ ਬੈਠਕ ਮਿਲਣ ਵਾਲਿਆਂ ਨਾਲ ਭਰੀ ਰਹਿੰਦੀ ਸੀ। ਮੁਕੱਦਮਿਆਂ ਦੀਆਂ, ਰਾਜਨੀਤੀ ਦੀਆਂ, ਦੁਨੀਆਂ ਭਰ ਦੀਆਂ ਗੱਲਾਂ ਹੁੰਦੀਆਂ ਸਨ। ਪ੍ਰੰਤੂ ਉੱਥੇ ਬੱਚਿਆਂ ਵਾਸਤੇ ਕੁਝ ਨਹੀਂ ਸੀ। ਲਾਡਲਾ ਬੇਟਾ ਵੀ ਉੱਥੇ ਘੱਟ ਆ ਸਕਦਾ ਸੀ। ਬਾਲਕ ਜਵਾਹਰ ਲਾਲ ਦਾ ਜ਼ਿਆਦਾ ਸਮਾਂ ਮਾਂ ਦੇ ਕੋਲ ਬਤੀਤ ਹੁੰਦਾ ਸੀ।

ਮਾਤਾ ਸਵਰੂਪ ਰਾਣੀ ਪੂਜਾ-ਪਾਠ, ਕਥਾ-ਵਰਤ ਬਹੁਤ ਕਰਦੇ ਸਨ। ਘਰ ਵਿੱਚ ਔਰਤਾਂ ਦੀ ਵੱਖਰੀ ਹੀ ਦੁਨੀਆ ਸੀ। ਉਸ ਵਿਚ ਰਾਮਾਇਣ, ਮਹਾਂਭਾਰਤ, ਪੁਰਾਣ ਦੀਆਂ ਕਹਾਣੀਆਂ ਸਨ। ਰਸਮਾਂ ਅਤੇ ਤਿਉਹਾਰ ਸਨ। ਧਾਰਮਿਕ ਵਿਸ਼ਵਾਸ ਸੀ।

ਇਹ ਸਭ ਮੋਤੀ ਲਾਲ ਜੀ ਦੀ ਮਰਦਾਂ ਵਾਲੀ ਦੁਨੀਆਂ ਤੋਂ ਅਲਗ ਸੀ। ਉਹ ਧਰਮ ਵਿਰੋਧੀ ਨਹੀਂ ਸਨ, ਪ੍ਰੰਤੂ ਰੀਤੀ ਰਿਵਾਜ਼, ਧਰਮ-ਕਾਂਡ ਅਤੇ ਅੰਧ-ਵਿਸ਼ਵਾਸ ਤੋਂ ਦੂਰ ਰਹਿੰਦੇ ਸਨ। ਉਨ੍ਹਾਂ ਦਿਨਾਂ ਵਿਚ ਕੋਈ ਵਿਦੇਸ਼ ਜਾਂਦਾ ਸੀ ਤਾਂ ਵਾਪਿਸ ਆ ਕੇ ਪਛਤਾਵਾ ਕਰਦਾ ਸੀ। ਮੋਤੀ ਲਾਲ ਜੀ ਇਸਨੂੰ ਢੌਂਗ ਸਮਝਦੇ ਸਨ। ਉਨ੍ਹਾਂ ਨੇ ਇਸ ਤਰ੍ਹਾਂ ਨਹੀਂ ਕੀਤਾ। ਵਿਦੇਸ਼ ਗਏ, ਪਰ ਆ ਕੇ ਪਛਤਾਵਾ ਨਹੀਂ ਕੀਤਾ। ਪੁਰਾਣੇ ਵਿਚਾਰਾਂ ਵਾਲੇ ਕੱਟੜਪੰਥੀਆਂ ਨੇ ਉਨ੍ਹਾਂ ਦਾ ਹੁੱਕਾ-ਪਾਣੀ ਬੰਦ ਕਰ ਦਿੱਤਾ।



ਮਤੀ ਲਾਲ ਨਹਿਰੂ, ਸਵਰੂਪ ਰਾਣੀ ਅਤੇ ਬਾਲਕ ਜਵਾਹਰ ਲਾਲ

ਜਵਾਹਰ ਲਾਲ 'ਤੇ ਪਿਤਾ ਦੇ ਵਿਚਾਰਾਂ ਦਾ ਜ਼ਿਆਦਾ ਅਸਰ ਹੋਇਆ। ਉਹ ਤੀਜ-ਤਿਉਹਾਰ ਤੇ ਰੰਗ-ਬਿਰੰਗੇ ਕੱਪੜੇ ਪਾਉਣਾ ਪਸੰਦ ਕਰਦੇ ਸਨ। ਪਕਵਾਨ ਪੱਕਦੇ ਅਤੇ ਬੱਚਿਆਂ ਵਿਚ ਮਠਿਆਈ ਵੰਡੀ ਜਾਂਦੀ ਤਾਂ ਉਨ੍ਹਾਂ ਨੂੰ ਚੰਗਾ ਲਗਦਾ। ਕਿੰਤੂ ਧਰਮ ਦੇ ਨਾਂ ਤੇ ਪੌਂਗਾ ਪੰਥ ਅਤੇ ਕੱਟਰਤਾ ਤੋਂ ਉਨ੍ਹਾਂ ਨੂੰ ਨਫ਼ਰਤ ਸੀ।

ਅਮੀਰਾਂ ਦੇ ਬੱਚਿਆਂ ਦੀ ਤਰ੍ਹਾਂ ਜਵਾਹਰ ਲਾਲ ਦੀ ਬਚਪਨ ਦੀ ਪੜ੍ਹਾਈ ਘਰ ਵਿਚ ਹੀ ਹੋਈ। ਉਨ੍ਹਾਂ ਲਈ ਘਰ ਵਿਚ ਇੱਕ ਅੰਗ੍ਰੇਜ਼ ਅਧਿਆਪਕ ਰੱਖ ਦਿਤਾ ਗਿਆ ਸੀ। ਉਸ ਤੋਂ ਉਨ੍ਹਾਂ ਨੇ ਪੱਛਮੀ ਸਾਹਿੱਤ, ਦਰਸ਼ਨ ਅਤੇ ਵਿਗਿਆਨ ਸਿੱਖਿਆ। ਘਰ ਵਿਚ ਸਭ ਤਰ੍ਹਾਂ ਦੀਆਂ ਕਿਤਾਬਾਂ ਸਨ। ਉਨ੍ਹਾਂ ਨੂੰ ਦੇਖਣ ਅਤੇ ਪੜ੍ਹਨ ਦਾ ਮੌਕਾ ਮਿਲਿਆ। ਇਸ ਨਾਲ ਗਿਆਨ ਦੀ ਭੁੱਖ ਤੇਜ਼ ਹੋਈ।

ਮੋਤੀ ਲਾਲ ਜੀ ਦੇ ਇੱਕ ਮੁਨਸ਼ੀ ਸਨ। ਉਸ ਦਾ ਨਾਂ ਸੀ ਮੁਬਾਰਕ ਅਲੀ। ਉਹ ਬਦਾਯੂੰ ਦੇ ਰਹਿਣ ਵਾਲੇ ਸਨ। 1857 ਦੀਆਂ ਘਟਨਾਵਾਂ ਵਿਚ ਉਨ੍ਹਾਂ ਦੇ ਪਰਿਵਾਰ ਨੇ ਵੀ ਬਹੁਤ ਦੁੱਖ ਝੱਲੇ ਸਨ। ਘਰ ਵਿਚ ਹੋਰ ਬੱਚੇ ਨਹੀਂ ਸਨ ਇਸ ਲਈ ਜਵਾਹਰ ਲਾਲ ਜ਼ਿਆਦਾ ਸਮਾਂ ਮੁਬਾਰਕ ਅਲੀ ਕੋਲ ਗੁਜ਼ਾਰਦੇ ਸਨ। ਉਨ੍ਹਾਂ ਦੇ ਪਿਤਾ ਨੂੰ ਅੰਗ੍ਰੇਜ਼ਾਂ ਨੇ ਉਨ੍ਹਾਂ ਦੀ ਮਾਂ ਦੀਆਂ ਅੱਖਾਂ ਸਾਹਮਣੇ ਫ਼ਾਂਸੀ ਦੇ ਦਿੱਤੀ ਸੀ। ਉਹ ਜਵਾਹਰ ਲਾਲ ਨੂੰ ਭਾਰਤੀ ਇਤਿਹਾਸ ਦੀਆਂ ਕਹਾਣੀਆਂ ਸੁਣਾਉਂਦੇ। ਅੰਗ੍ਰੇਜ਼ਾਂ ਦੇ ਜ਼ੋਰ-ਜ਼ੁਲਮ ਦੀਆਂ ਗੱਲਾਂ ਕਰਦੇ। ਉਨ੍ਹਾਂ ਦੀ ਸੰਗਤ ਜਵਾਹਰ ਲਾਲ ਨੂੰ ਬਹੁਤ ਪਸੰਦ ਸੀ। ਕੁਝ ਤਾਂ ਉਨ੍ਹਾਂ ਦੇ ਰਵੱਈਏ ਦੇ ਕਾਰਨ ਅਤੇ ਕੁਝ ਹਮਦਰਦੀ ਦੇ ਕਾਰਨ।

ਸੋਲ੍ਹਾਂ ਵਰ੍ਹਿਆਂ ਦੀ ਉਮਰ ਵਿਚ ਜਵਾਹਰ ਲਾਲ ਨੂੰ ਪੜ੍ਹਾਈ ਲਈ ਵਿਲਾਇਤ ਭੇਜ ਦਿਤਾ ਗਿਆ। ਮੋਤੀ ਲਾਲ ਜੀ ਨੇ ਜਵਾਹਰ ਲਾਲ ਨੂੰ ਇਗੰਲੈਂਡ ਦੇ ਸਭ ਤੋਂ ਪ੍ਰਸਿੱਧ ਸਕੂਲ ਹੈਰੋ ਵਿਚ ਦਾਖ਼ਲ ਕਰਾਇਆ। ਇੰਗਲੈਂਡ ਦੇ ਬਹੁਤ ਸਾਰੇ ਪ੍ਰਧਾਨ ਮੰਤਰੀ ਉੱਥੇ ਸਿੱਖਿਆ ਪ੍ਰਾਪਤ ਕਰ ਚੁੱਕੇ ਸਨ। ਹੈਰੋ ਚੰਗਾ ਸਕੂਲ ਸੀ। ਜਵਾਹਰ ਲਾਲ ਮਿਹਨਤ ਨਾਲ ਪੜ੍ਹਾਈ ਕਰਦੇ ਸਨ। ਉਨ੍ਹਾਂ ਦੇ ਅਧਿਆਪਕ ਉਨ੍ਹਾਂ ਨਾਲ ਬਹੁਤ ਖੁਸ਼ ਸਨ। ਪਰ ਜਵਾਹਰ ਲਾਲ ਦਾ ਦਿਲ ਉਸ ਪੜ੍ਹਾਈ ਵਿਚ ਨਹੀਂ ਸੀ। ਉਨ੍ਹਾਂ ਦਾ ਧਿਆਨ ਆਪਣੇ ਦੇਸ਼ ਵਿੱਚ ਹੋ ਰਹੀਆਂ ਘਟਨਾਵਾਂ ਵੱਲ ਸੀ।

ਉਨ੍ਹਾਂ ਦਿਨ੍ਹਾਂ ਵਿਚ ਬੰਗ-ਭੰਗ ਅੰਦੋਲਨ ਚਲ ਰਿਹਾ ਸੀ। ਅੰਗ੍ਰੇਜ਼ ਲਾਟ ਸਾਹਿਬ ਕਰਜ਼ਨ ਨੇ ਬੰਗਾਲ ਪ੍ਰਾਂਤ ਦੀ ਵੰਡ ਕਰ ਦਿੱਤੀ ਸੀ। ਭਾਰਤ ਦੇ ਲੋਕ ਵੰਡ ਦੇ ਖਿਲਾਫ਼ ਸਨ। ਅੰਦੋਲਨ ਦੇਸ਼ ਭਰ ਵਿਚ ਫੈਲ ਗਿਆ। ਵੰਦੇ ਮਾਤਰਮ ਦਾ ਨਾਹਰਾ ਗਲੀ-ਗਲੀ ਵਿੱਚ ਗੂੰਜਣ ਲੱਗਾ। ਜਵਾਹਰ ਲਾਲ ਇਹ ਸਭ ਜਾਨਣਾ ਚਾਹੁੰਦੇ ਸਨ। ਉਹ ਭਾਰਤ ਤੋਂ

ਅਖਬਾਰਾਂ ਮੰਗਵਾਉਂਦੇ ਸਨ। ਸਭ ਕੁਝ ਜਾਨਣ ਦੀ ਕੋਸ਼ਿਸ਼ ਕਰਦੇ ਸਨ। ਹਾਲੇ ਰਾਜਨੀਤੀ ਵਿੱਚ ਨਹੀਂ ਸੀ ਆਏ ਪਰ ਦੇਸ਼ ਭਗਤੀ ਦਾ ਬੀਜ ਮਨ ਵਿੱਚ ਫੁਟ ਰਿਹਾ ਸੀ।

ਹੈਰੋ ਸਕੂਲ ਦੀ ਪੜ੍ਹਾਈ ਪੂਰੀ ਹੋਈ। ਉਸਦੇ ਬਾਦ ਉਹ ਕੈਂਬਰਿਜ ਵਿਸ਼ਵ-ਵਿਦਿਆਲਯ ਵਿਚ ਦਾਖ਼ਲ ਹੋ ਗਏ। ਉਥੇ ਵਿਗਿਆਨ ਦੀ ਸਿੱਖਿਆ ਪ੍ਰਾਪਤ ਕੀਤੀ। ਉਸਦੇ ਬਾਦ ਲੰਦਨ ਵਿਚ ਵਕਾਲਤ ਪਾਸ ਕੀਤੀ ਅਤੇ ਬੈਰਿਸਟਰ ਬਣ ਗਏ।

ਜਵਾਹਰ ਲਾਲ ਜੀ ਨੂੰ ਵਿਲਾਇਤ ਦੇ ਸਕੂਲਾਂ ਅਤੇ ਕਾਲਜਾਂ ਦੀ ਜ਼ਿੰਦਗੀ ਪਸੰਦ ਨਹੀਂ ਸੀ। ਉਨ੍ਹਾਂ ਨੂੰ ਲੱਗਦਾ ਸੀ ਕਿ ਇਨ੍ਹਾਂ ਵਿਚ ਕੋਈ ਗਹਿਰਾਈ ਨਹੀਂ ਹੈ। ਕੋਈ ਸਾਰਥਕਤਾ ਨਹੀਂ ਹੈ। ਉਨ੍ਹਾਂ ਨੇ ਖੇਡ-ਕੁੱਦ ਅਤੇ ਖਾਣ-ਪਹਿਨਣ ਦੀ ਤੜਕ-ਭੜਕ ਵਿਚ ਵੀ ਮਨ ਲਾਉਣਾ ਚਾਹਿਆ ਪਰ ਇਨ੍ਹਾਂ ਸਭ ਵਿਚ ਉਨ੍ਹਾਂ ਨੂੰ ਤੱਸਲੀ ਨਾ ਮਿਲੀ।

ਜਿਸ ਚੀਜ਼ ਵੱਲ ਜਵਾਹਰ ਲਾਲ ਜ਼ਿਆਦਾ ਖਿਚੇ ਗਏ ਉਹ ਸਨ ਨਵੇਂ ਵਿਚਾਰ। ਵਿਗਿਆਨ ਦੀਆਂ ਨਵੀਆਂ ਖੋਜਾਂ ਨੂੰ ਜਾਨਣ ਦੀ ਇੱਛਾ ਵਧੀ। ਸਮਾਜਵਾਦ ਦੇ ਵਿਚਾਰਾਂ ਵਿਚ ਰੁਚੀ ਹੋਣ ਲੱਗੀ। ਜਦੋਂ ਕਦੇ ਉਹ ਪੜ੍ਹਦੇ ਕਿ ਏਸ਼ੀਆ ਦੇ ਲੋਕ ਯੂਰਪ ਤੋਂ ਅੱਗੇ ਵਧ ਰਹੇ ਹਨ ਤਾਂ ਉਨ੍ਹਾਂ ਨੂੰ ਬਹੁਤ ਖੁਸ਼ੀ ਹੁੰਦੀ। ਜਪਾਨ ਨੇ 1906 ਵਿੱਚ ਰੂਸ ਤੇ ਜਿੱਤ ਪ੍ਰਾਪਤ ਕੀਤੀ ਤਾਂ ਉਨ੍ਹਾਂ ਦਾ ਮਨ ਮਾਣ ਨਾਲ ਭਰ ਗਿਆ। ਪਿਛੜੇ ਲੋਕਾਂ ਨੂੰ ਅੱਗੇ ਵਧਦੇ ਦੇਖਣ ਦੀ ਉਨ੍ਹਾਂ ਦੀ ਇੱਛਾ ਜੁ ਸੀ।

ਜਵਾਹਰ ਲਾਲ ਇੱਕ ਧਨੀ ਬਾਪ ਦੇ ਇਕਲੌਤੇ ਪੁੱਤਰ ਸਨ। ਉਹ ਵਿਗੜੇ ਹੋਈ ਰਈਸ ਬਣ ਸਕਦੇ ਸਨ। ਪਰੰਤੂ ਸਾਰੇ ਸੁੱਖ-ਆਰਾਮ, ਠਾਠ-ਬਾਠ ਦੇ ਸਭ ਸਮਾਨ ਹੁੰਦੇ ਹੋਏ ਵੀ ਉਨ੍ਹਾਂ ਦੀ ਰੁੱਚੀ ਜਨਤਾ ਦੀ ਸੇਵਾ ਵਲ ਜ਼ਿਆਦਾ ਹੋਈ। ਅੱਜ ਜੇ ਅਸੀਂ ਜਵਾਹਰ ਲਾਲ ਨੂੰ ਯਾਦ ਕਰਦੇ ਹਾਂ ਤਾਂ ਇਸ ਲਈ ਨਹੀਂ ਕਿ ਉਹ ਵੱਡੇ ਬਾਪ ਦੇ ਬੇਟੇ ਸਨ। ਇਸ ਲਈ ਵੀ ਨਹੀਂ ਕਿ ਉਹ ਬੜੇ ਠਾਠ ਨਾਲ ਪਲੇ ਸਨ ਅਤੇ ਵਿਲਾਇਤ ਵਿੱਚ ਪੜ੍ਹੇ ਸਨ। ਅਸੀਂ ਇਸ ਲਈ ਉਨ੍ਹਾਂ ਦਾ ਸਤਿਕਾਰ ਕਰਦੇ ਹਾਂ ਕਿ ਵਿਗੜਨ ਦਾ ਮੌਕਾ ਅਤੇ ਸਾਧਨ ਹੁੰਦੇ ਹੋਏ ਵੀ ਉਹ ਵਿਗੜੇ ਨਹੀਂ। ਸੁੱਖ ਦਾ ਜੀਵਨ ਛੱਡ ਕੇ ਮੁਸ਼ਕਲਾਂ ਝੱਲੀਆਂ ਤਾਂ ਕਿ ਦੇਸ਼ ਦੀ ਅਤੇ ਦੇਸ਼ ਵਾਸੀਆਂ ਦੀ ਸੇਵਾ ਕਰ ਸਕਣ।



# 4. ਆਦਰਸ਼ ਜੋੜੀ

''ਪਤਨੀ ਸੋਹਣੀ ਚਾਹੁੰਦੇ ਹੋ ਜਾਂ ਪੜ੍ਹੀ ਲਿਖੀ?'' ਮੋਤੀ ਲਾਲ ਜੀ ਨੇ ਆਪਣੇ ਪੁੱਤਰ ਜਵਾਹਰ ਲਾਲ ਨੂੰ ਪੁੱਛਿਆ।

ਪੁੱਤਰ ਨੇ ਜਵਾਬ ਦਿੱਤਾ, ''ਤੁਹਾਨੂੰ ਨੱਕ ਚਾਹੀਦਾ ਹੈ ਜਾਂ ਅੱਖ? ਤੁਹਾਡਾ ਸਵਾਲ ਇਸ ਸਵਾਲ ਦੇ ਬਰਾਬਰ ਹੈ। ਦੋਨੋ ਹੀ ਹੋਣੇ ਚਾਹੀਦੇ ਹਨ।''

ਬੇਟੇ ਦਾ ਵਿਆਹ ਹੋਵੇ। ਘਰ ਵਿਚ ਨੂੰਹ ਆਏ। ਇਹ ਇੱਛਾ ਹਰ ਇਕ ਮਾਤਾ ਪਿਤਾ ਦੀ ਹੁੰਦੀ ਹੈ। ਬੇਟਾ ਇਕਲੌਤਾ ਹੋਵੇ ਅਤੇ ਘਰ ਵਿਚ ਧਨ-ਦੌਲਤ ਦੀ ਕਮੀ ਨਾ ਹੋਏ ਤਾਂ ਇਹ ਇੱਛਾ ਹੋਰ ਵੀ ਵਧ ਜਾਂਦੀ ਹੈ। ਜਵਾਹਰ ਲਾਲ ਦੇ ਮਾਤਾ ਪਿਤਾ ਦਾ ਇਹੀ ਹਾਲ ਸੀ।

ਪਿਤਾ ਮੋਤੀ ਲਾਲ ਜੀ ਅਤੇ ਮਾਤਾ ਸਵਰੂਪ ਰਾਣੀ ਦੋਨੋਂ ਇਹ ਚਾਹੁੰਦੇ ਸਨ ਕਿ ਨੂੰਹ ਭਾਰਤੀ ਹੋਵੇ। ਉਨ੍ਹਾਂ ਦਾ ਵਿਚਾਰ ਸੀ ਕਿ ਭਾਰਤੀ ਪਤਨੀ ਉਨ੍ਹਾਂ ਦੇ ਬੇਟੇ ਨੂੰ ਜ਼ਿਆਦਾ ਸੁਖ ਦੇ ਸਕੇਗੀ। ਜਦੋਂ ਜਵਾਹਰ ਲਾਲ ਵਿਲਾਇਤ ਵਿੱਚ ਪੜ੍ਹ ਰਹੇ ਸਨ ਤਾਂ ਉਨ੍ਹਾਂ ਨੂੰ ਇਹ ਸੁਝਾਇਆ ਗਿਆ ਕਿ ਕਿਤੇ ਉਹ ਵਿਲਾਇਤ ਵਿਚ ਵਿਆਹ ਨਾ ਕਰਵਾ ਲੈਣ।

ਪਰ ਇਹ ਡਰ ਬੇਕਾਰ ਸੀ। ਜਵਾਹਰ ਲਾਲ ਉਦੋਂ ਆਪਣੇ ਵਿਆਹ ਦੇ ਬਾਰੇ ਸੋਚਣਾ ਵੀ ਨਹੀਂ ਚਾਹੁੰਦੇ ਸਨ। ਉਨ੍ਹਾਂ ਦੀ ਇਕੋ ਲਾਲਸਾ ਸੀ, ਇਹ ਜਾਨਣ ਅਤੇ ਸਿੱਖਣ ਦੀ ਕਿ ਸੰਸਾਰ ਵਿਚ ਕੀ ਹੋ ਰਿਹਾ ਹੈ। ਉਹ ਕਹਿੰਦੇ ਸਨ ਕਿ ਬੱਚੇ ਪੈਦਾ ਕਰਨਾ ਅਤੇ



ਕਮਲਾ ਜੀ ਅਤੇ ਜਵਾਹਰ ਲਾਲ

ਉਨ੍ਹਾਂ ਦੇ ਪਾਲਣ ਨੂੰ ਹੀ ਚੰਗਾ ਜੀਵਨ ਨਹੀਂ ਕਿਹਾ ਜਾ ਸਕਦਾ। ਉਹ ਇਸ ਤੋਂ ਵਧ ਕੁਝ ਕਰਨਾ ਚਾਹੁੰਦੇ ਸਨ। ਇਹ ਲਈ ਰੂੜ੍ਹੀ ਅਨੁਸਾਰ ਪਰਿਵਾਰਕ ਜ਼ਿੰਦਗੀ ਬਤੀਤ ਕਰਨ ਵਿਚ ਰੁਚੀ ਘੱਟ ਸੀ। ਮਨੁੱਖੀ ਜੀਵਨ ਨੂੰ ਸਮਝਣ ਦੀ ਇੱਛਾ ਜ਼ਿਆਦਾ ਸੀ।

ਉਹ ਵਿਆਹ ਕਰਨ ਦੇ ਵਿਰੁੱਧ ਨਹੀਂ ਸਨ। ਐਨਾ ਜ਼ਰੂਰ ਚਾਹੁੰਦੇ ਸਨ ਕਿ ਪਤਨੀ ਅਜਿਹੀ ਹੋਵੇ ਜੋ ਉਨ੍ਹਾਂ ਨੂੰ ਸਮਝ ਸਕੇ। ਆਪਣਾ ਵਿਚਾਰ ਉਨ੍ਹਾਂ ਨੇ ਪਿਤਾ ਨੂੰ ਦੱਸ ਦਿੱਤਾ। ਮੋਤੀ ਲਾਲ ਜੀ ਦਾ ਆਪਣਾ ਵਿਚਾਰ ਵੀ ਅਜਿਹਾ ਹੀ ਸੀ। ਉਨ੍ਹਾਂ ਨੇ ਨੂੰਹ ਲੱਭਣ ਦਾ ਕੰਮ ਆਪਣੇ ਉਪਰ ਲੈ ਲਿਆ। ਦਿੱਲੀ ਦੇ ਇਕ ਕਸ਼ਮੀਰੀ ਪਰਿਵਾਰ ਦੀ ਲੜਕੀ ਕਮਲਾ ਸੀ। ਉਨ੍ਹਾਂ ਨੇ ਕਮਲਾ ਨੂੰ ਆਪਣੀ ਨੂੰਹ ਬਨਾਉਣ ਦਾ ਫੈਸਲਾ ਕਰ ਲਿਆ। ਵਿਆਹ ਬੜੀ ਧੂਮ-ਧਾਮ ਨਾਲ ਹੋਇਆ। 8 ਫਰਵਰੀ 1916 ਨੂੰ ਬਸੰਤ ਪੰਚਮੀ ਦੇ ਦਿਨ।

ਕਮਲਾ ਜਵਾਹਰ ਲਾਲ ਨਾਲੋਂ 10 ਵਰ੍ਹੇ ਛੋਟੀ ਸੀ। ਬਹੁਤੀ ਪੜ੍ਹੀ-ਲਿਖੀ ਨਹੀਂ ਸੀ। ਪਰੰਤੂ ਉਨ੍ਹਾਂ ਦੇ ਮਨ ਵਿੱਚ ਵੀ ਦੇਸ਼ ਸੇਵਾ ਦੀ ਬਹੁਤ ਚਾਹ ਸੀ। ਜਵਾਹਰ ਲਾਲ ਉਨ੍ਹਾਂ ਨੂੰ ਚਾਹੁੰਦੇ ਤਾਂ ਬਹੁਤ ਸੀ ਪਰੰਤੂ ਕਮਲਾ ਜੀ ਦੇ ਮਨ ਦੀ ਇਸ ਚਾਹ ਨੂੰ ਸਮਝ ਨਹੀ ਸਕੇ। ਇਸ ਲਈ ਸ਼ੁਰੂ ਦੇ ਕੁਝ ਵਰ੍ਹਿਆਂ ਵਿਚ ਘਰ ਦਾ ਜੀਵਨ ਅਤੇ ਰਾਜਨੀਤੀ ਦਾ ਜੀਵਨ ਵੱਖ-ਵੱਖ ਰਹੇ।

ਉਨ੍ਹੀਂ ਦਿਨੀਂ ਜਵਾਹਰ ਲਾਲ ਜੀ ਰਾਜਨੀਤੀ ਦੇ ਕੰਮਾਂ ਵਿਚ ਰੁੱਝੇ ਰਹਿੰਦੇ ਸਨ। ਕਮਲਾ ਜੀ ਦੇ ਨਾਲ ਜ਼ਿਆਦਾ ਸਮਾਂ ਨਹੀਂ ਗੁਜ਼ਾਰ ਸਕਦੇ ਸਨ। ਤਾਂ ਵੀ ਉਨ੍ਹਾਂ ਦਾ ਧਿਆਨ ਹਮੇਸ਼ਾ ਰਹਿੰਦਾ ਸੀ। ਉਹ ਉਨ੍ਹਾਂ ਦੀ ਕਮਜ਼ੋਰੀ ਨਹੀਂ ਸਨ। ਜਵਾਹਰ ਲਾਲ ਜੀ ਨੇ ਲਿਖਿਆ ਹੈ: "ਮੈਨੂੰ ਉਨ੍ਹਾਂ ਦਾ ਸਹਾਰਾ ਅਤੇ ਬਲ ਨਾ ਮਿਲਦਾ ਤਾਂ ਮੈਂ ਕੀ ਕਰਦਾ? ਉਹ ਮੇਰੇ ਮਨ ਅਤੇ ਸਰੀਰ ਨੂੰ ਇਕ ਨਵੀਂ ਤਾਕਤ ਦਿੰਦੇ ਸਨ।"

ਜਵਾਹਰ ਲਾਲ ਜੀ ਅਤੇ ਕਮਲਾ ਜੀ ਦਾ ਸਾਥ 20 ਵਰ੍ਹਿਆਂ ਤੋਂ ਕੁਝ ਹੀ ਵਧ ਰਿਹਾ। ਇਸ ਦੌਰਾਨ ਵੀ ਰਾਜਨੀਤੀ ਦੇ ਕੰਮ ਜ਼ਿਆਦਾ ਸਮਾਂ ਲੈ ਜਾਂਦੇ ਸਨ। ਬਾਰ-ਬਾਰ ਜੇਲ੍ਹ ਜਾਣਾ ਪੈਂਦਾ ਸੀ। ਤਾਂ ਵੀ ਕਮਲਾ ਜੀ ਨੇ ਆਪਣੇ ਪਤੀ ਦੇ ਜੀਵਨ 'ਤੇ ਡੂੰਘਾ ਅਸਰ ਪਾਇਆ। ਉਨ੍ਹਾਂ ਦੇ ਆਪਣੇ ਲਫਜ਼ ਇਸ ਗੱਲ ਦੀ ਗਵਾਹੀ ਦਿੰਦੇ ਹਨ।

ਜਵਾਹਰ ਲਾਲ ਨੇ ਲਿਖਿਆ ਹੈ: "ਉਹ ਭਾਰਤੀ ਨਾਰੀ ਦਾ, ਸਾਰੀ ਨਾਰੀ ਜਾਤੀ ਦਾ ਪ੍ਰਤੀਕ ਬਣ ਗਈ। ਭਾਰਤ ਦੇ ਬਾਰੇ ਵਿਚ ਮੈਂ ਜੋ ਸੋਚਦਾ ਸੀ, ਉਸਦੀ ਸ਼ਕਤੀ। ਉਸਦੀ ਕਮਜ਼ੋਰੀ, ਇਸ ਸਭ ਵਿਚ ਕਮਲਾ ਦਾ ਚਰਿੱਤਰ ਵੀ ਘੁਲ-ਮਿਲ ਜਾਂਦਾ ਸੀ। ਉਹੋ ਜਿਹੀ ਹੀ ਸ਼ਕਤੀ ਅਤੇ ਕਮਜ਼ੋਰੀ। ਉਹੋ ਜਿਹੀ ਹੀ ਨਾ ਪਕੜੀ ਜਾਣ ਵਾਲੀ, ਨਾ ਸਮਝ ਆਉਣ ਵਾਲੀ, ਭੇਦ ਦੀ ਗੱਲ।"

ਉਨ੍ਹਾਂ ਦਿਨਾਂ ਵਿਚ ਜਵਾਹਰ ਲਾਲ ਜੀ ਦੀਆਂ ਜੋ ਤਸਵੀਰਾਂ ਵਿਕਦੀਆਂ ਸਨ ਉਨ੍ਹਾਂ ਵਿਚ ਇਕ ਉਨ੍ਹਾਂ ਦੀ ਤੇ ਕਮਲਾ ਜੀ ਦੀ ਤਸਵੀਰ ਸੀ। ਉਨ੍ਹਾਂ ਦੇ ਉਪਰ ਲਿਖਿਆ ਹੁੰਦਾ ਸੀ "ਆਦਰਸ਼ ਜੋੜੀ।"

ਅਜਿਹਾ ਨਹੀਂ ਕਿ ਉਹ ਦੋਨੋਂ ਇਕੋ ਜਿਹੇ ਸਨ ਜਾਂ ਇਕੋ ਜਿਹਾ ਸੋਚਦੇ ਸਨ। ਦੋਵਾਂ ਦੀ ਸੋਚ ਵਿਚ, ਕੰਮ ਦੇ ਢੰਗ ਵਿਚ ਫ਼ਰਕ ਸੀ। ਇਕ ਦੂਜੇ ਨਾਲ ਝਗੜਾ ਵੀ ਹੁੰਦਾ ਸੀ। ਗੁੱਸੇ ਵੀ ਹੁੰਦੇ ਸਨ। ਪਰੰਤੂ ਇਸ ਸਭ ਤੋਂ ਵੱਡੀ ਗੱਲ ਇਹ ਸੀ ਕਿ ਉਹ ਇਕ ਦੂਸਰੇ ਦਾ ਬਹੁਤ ਸਤਿਕਾਰ ਕਰਦੇ ਸਨ। ਦੋਹਾਂ ਵਿਚ ਇਕ ਗੱਲ ਦੀ ਸਮਾਨਤਾ ਸੀ। ਦੋਹਾਂ ਦੀਆਂ ਅੱਖਾਂ ਜੀਵਨ ਦੇ ਨਵੇਂ-ਨਵੇਂ ਰੰਗ ਦੇਖ ਸਕਦੀਆਂ ਸਨ। ਦੇਖਣ ਦੀ ਰੁੱਚੀ ਵੀ ਰੱਖਦੀਆਂ ਸਨ। ਇਸ ਨਾਲ ਉਹ ਇਕ ਦੂਸਰੇ ਵਿਚ ਵੀ ਰੋਜ਼ ਨਵੀਨਤਾ ਦੇਖ ਸਕਦੇ ਸਨ।

ਕਮਲਾ ਜੀ ਦੇ ਮਨ ਵਿਚ ਲੁਕੀ ਹੋਈ ਦੇਸ਼-ਸੇਵਾ ਦੀ ਤੜਫ ਜਵਾਹਰ ਲਾਲ ਜੀ ਨੂੰ 1930-31 ਵਿਚ ਦਿਖਾਈ ਦਿੱਤੀ। ਲੂਣ-ਸਤਿਆਗ੍ਰਹਿ ਦੇ ਅੰਦੋਲਨ ਸਮੇਂ ਦੋਵੇਂ ਇਕੱਠੇ ਕੰਮ ਕਰਨ ਲੱਗੇ। ਜਲੂਸਾਂ ਵਿਚ ਕਦਮ ਮਿਲਾ ਕੇ ਤੁਰਦੇ। ਜਵਾਹਰ ਲਾਲ ਜੀ ਨੂੰ ਇਸ ਅਨੁਭਵ ਨਾਲ ਨਵਾਂ ਸੁਖ ਮਿਲਿਆ।

ਕੁਝ ਹੀ ਮਹੀਨੇ ਨਾਲ ਕੰਮ ਹੋਇਆ। ਥੋੜ੍ਹੇ ਹੀ ਦਿਨਾਂ ਵਿਚ ਸਾਰੇ ਕਾਂਗਰਸ ਵਾਲੇ ਫੜੇ ਗਏ। ਪਿਛੋਂ ਉਨ੍ਹਾਂ ਦਾ ਕੰਮ ਔਰਤਾਂ ਨੇ ਸੰਭਾਲਿਆ। ਨਹਿਰੂ ਪਰਿਵਾਰ ਦੀਆਂ ਔਰਤਾਂ ਸਭ ਤੋਂ ਅੱਗੇ ਸਨ। ਮੋਤੀ ਲਾਲ ਜੀ ਨੂੰ ਇਹ ਬਹੁਤ ਚੰਗਾ ਨਹੀਂ ਲੱਗਿਆ। ਔਰਤਾਂ ਦੇ ਕੰਮ ਕਰਨ ਦੇ ਬਾਰੇ ਵਿੱਚ ਉਹ ਕੁਝ ਪੁਰਾਣੇ ਖਿਆਲਾਂ ਦੇ ਸਨ। ਪਰੰਤੂ ਜਵਾਹਰ ਲਾਲ ਇਸ ਤੋਂ ਬਹੁਤ ਖੁਸ਼ ਹੋਏ।

ਜਵਾਹਰ ਲਾਲ ਜੀ ਨੂੰ ਕਮਲਾ ਜੀ ਦੇ ਕੰਮ ਤੋਂ ਬਹੁਤ ਖੁਸ਼ੀ ਹੋਈ। ਆਪਣੀ ਕਿਤਾਬ 'ਭਾਰਤ ਦੀ ਖੋਜ' ਵਿੱਚ ਉਨ੍ਹਾਂ ਨੇ ਕਿਹਾ ਹੈ:

"ਇਸ ਹੰਗਾਮੇ ਵਿਚ ਕਮਲਾ ਨੇ ਬੜੀ ਬਾਹਦਰੀ ਦਿਖਾਈ। ਉਨ੍ਹਾਂ ਦਾ ਕੰਮ ਦੇਖਣ-ਯੋਗ ਸੀ। ਇਲਾਹਾਬਾਦ ਦੇ ਸਾਰੇ ਕਾਰਜਕਰਤਾ ਕੈਦ ਕਰ ਲਏ ਗਏ ਸਨ। ਅੰਦੋਲਨ ਦਾ ਸਾਰਾ ਭਾਰ ਕਮਲਾ ਤੇ ਆ ਪਿਆ। ਉਨ੍ਹਾਂ ਨੂੰ ਕੋਈ ਤਜ਼ਰਬਾ ਨਹੀਂ ਸੀ। ਪਰੰਤੂ ਉਨ੍ਹਾਂ ਨੇ ਇਸ ਕਮੀ ਨੂੰ ਆਪਣੇ ਅੰਦਰ ਦੀ ਅੱਗ ਅਤੇ ਨਿਸ਼ਚਾ ਨਾਲ ਪੂਰਾ ਕੀਤਾ। ਥੋੜ੍ਹੇ ਹੀ ਮਹੀਨਿਆਂ ਵਿਚ ਇਲਾਹਾਬਾਦ ਉਨ੍ਹਾਂ ਤੇ ਮਾਣ ਕਰਨ ਲੱਗ ਪਿਆ।"

ਜਨਵਰੀ 1931 ਵਿਚ ਕਮਲਾ ਜੀ ਦੀ ਜੇਲ੍ਹ ਯਾਤਰਾ ਵੀ ਸ਼ੁਰੂ ਹੋਈ। ਜੇਲ੍ਹ ਜਾਂਦੇ ਸਮੇਂ ਇਕ ਪੱਤਰਕਾਰ ਨੇ ਜਨਤਾ ਲਈ ਸੰਦੇਸ਼ ਮੰਗਿਆ। ਕਮਲਾ ਜੀ ਨੇ ਕਿਹਾ: "ਮੈਂ ਬਹੁਤ

ਖ਼ੁਸ਼ ਹਾਂ। ਮੈਨੂੰ ਮਾਣ ਹੈ ਕਿ ਮੈਂ ਆਪਣੇ ਪਤੀ ਦੇ ਰਸਤੇ ਤੇ ਚਲ ਰਹੀਂ ਹਾਂ। ਮੈਨੂੰ ਉਮੀਦ ਹੈਂ ਕਿ ਲੋਕ ਸਾਡਾ ਝੰਡਾ ਉੱਚਾ ਰੱਖਣਗੇ।''

ਜੇਲ੍ਹ ਤੋਂ ਰਿਹਾਅ ਹੋਏ ਤਾਂ ਪਤਨੀ ਅਤੇ ਬੇਟੀ ਇੰਦਰਾ ਨੂੰ ਲੈ ਕੇ ਜਵਾਹਰ ਲਾਲ ਸ੍ਰੀਲੰਕਾ ਗਏ। ਇਹ ਪਹਿਲੀ ਅਤੇ ਆਖਰੀ ਛੁੱਟੀ ਸੀ ਜਿਹੜੀ ਪਤੀ ਪਤਨੀ ਨੇ ਨਾਲ ਮਨਾਈ। ਜਵਾਹਰ ਲਾਲ ਨੂੰ ਲੱਗਿਆ ਕਿ ਇਸ ਤੋਂ ਪਹਿਲਾਂ ਦਾ ਜੀਵਨ ਇਸ ਸਮਝਦਾਰੀ ਭਰੇ ਸੰਜੋਗ ਦੀ ਤਿਆਰੀ ਵਿਚ ਬੀਤਿਆ ਸੀ।

ਅਜਿਹੇ ਦਿਨ ਬਹੁਤ ਨਹੀਂ ਮਿਲੇ। ਰਾਜਨੀਤੀ ਨੇ ਉਨ੍ਹਾਂ ਨੂੰ ਆਪਣੇ ਵਿਚ ਸਮੋ ਲਿਆ ਸੀ। ਕਮਲਾ ਜੀ ਦੀ ਸਿਹਤ ਨੇ ਸਾਥ ਨਹੀਂ ਦਿੱਤਾ। ਉਹ ਬੀਮਾਰ ਰਹਿੰਦੀ ਸੀ। 1926 ਵਿਚ ਪਹਿਲੀ ਵਾਰੀ ਜਵਾਹਰ ਲਾਲ ਉਨ੍ਹਾਂ ਨੂੰ ਇਲਾਜ ਲਈ ਯੂਰਪ ਲੈ ਗਏ। ਉਥੋਂ ਵਾਪਿਸ ਆ ਕੇ ਫਿਰ ਅੰਦੋਲਨ ਵਿਚ ਜੁਟ ਗਏ। ਕਦੇ ਜੇਲ੍ਹ ਜਾਂਦੇ। ਜੇਲ੍ਹ ਤੋਂ ਬਾਹਰ ਆਉਂਦੇ ਤਾਂ ਦੇਸ਼ ਦਾ ਦੌਰਾ ਕਰਦੇ।

ਕਮਲਾ ਜੀ ਇਸ ਸਭ ਤੋਂ ਉਦਾਸ ਨਹੀਂ ਸੀ। ਉਹ ਨਹੀਂ ਚਾਹੁੰਦੀ ਸੀ ਕਿ ਉਨ੍ਹਾਂ ਦੇ ਕਾਰਨ ਦੇਸ਼ ਦੇ ਕੰਮ ਵਿਚ ਰੁਕਾਵਟ ਪਏ। ਇਕ ਵਾਰੀ ਗੱਲ ਚਲ ਰਹੀ ਸੀ ਜੇ ਜਵਾਹਰ ਲਾਲ ਰਾਜਨੀਤੀ ਤੋਂ ਅਲਗ ਰਹਿਣ ਤਾਂ ਉਨ੍ਹਾਂ ਨੂੰ ਜੇਲ੍ਹ ਤੋਂ ਰਿਹਾਅ ਕੀਤਾ ਜਾ ਸਕਦਾ ਹੈ। ਉਹ ਬਾਹਰ ਆ ਕੇ ਕਮਲਾ ਦੀ ਦੇਖ-ਭਾਲ ਕਰ ਸਕਦੇ ਹਨ। ਕੈਦੀਆਂ ਨੂੰ ਖਾਸ ਹਾਲਤ ਵਿਚ ਬਿਨ੍ਹਾਂ ਸ਼ਰਤ ਛੱਡਿਆ ਜਾਂਦਾ ਹੈ। ਇਸਨੂੰ ਪੈਰੋਲ ਕਹਿੰਦੇ ਹਨ। ਉਨ੍ਹਾਂ ਦਿਨ੍ਹਾਂ ਵਿਚ ਜਵਾਹਰ ਲਾਲ ਪੈਰੋਲ ਤੇ ਆਏ। ਕਮਲਾ ਜੀ ਨੇ ਕਿਹਾ, ''ਇਹ ਸਭ ਕੀ ਸੁਣਿਆ ਜਾ ਰਿਹਾ ਹੈ?'' ਜਵਾਹਰ ਲਾਲ ਜੀ ਨੇ ਦੱਸਿਆ ਕਿ ਉਹ ਅਜਿਹਾ ਕੁਝ ਕਰਨ ਵਾਲੇ ਨਹੀਂ। ਇਹ ਸੁਣ ਕੇ ਕਮਲਾ ਜੀ ਬਹੁਤ ਖ਼ੁਸ਼ ਹੋਏ।

ਉਹ ਬਹੁਤ ਚਾਹੁੰਦੀ ਸੀ ਕਿ ਜਵਾਹਰ ਲਾਲ ਉਨ੍ਹਾਂ ਦੇ ਕੋਲ ਹੋਣ। ਪਰੰਤੂ ਉਨ੍ਹਾਂ ਨੂੰ ਇਹ ਪਸੰਦ ਨਹੀਂ ਸੀ ਕਿ ਦੇਸ਼ ਸੇਵਾ ਨੂੰ ਜਾਂ ਅਸੂਲਾਂ ਨੂੰ ਛੱਡਿਆ ਜਾਵੇ। ਉਨ੍ਹਾਂ ਦੀ ਇਹ ਗੱਲ ਜਵਾਹਰ ਲਾਲ ਤੇ ਡੂੰਘਾ ਅਸਰ ਕਰਦੀ ਸੀ। ਇਸ ਨਾਲ ਉਨ੍ਹਾਂ ਨੂੰ ਤਾਕਤ ਵੀ ਬਹੁਤ ਮਿਲਦੀ ਸੀ।

ਇਸ ਤਰ੍ਹਾਂ ਵਿਆਹ ਵੀ ਜਵਾਹਰ ਲਾਲ ਜੀ ਦੀ ਦੇਸ਼ ਸੇਵਾ ਵਿਚ ਸਹਾਇਕ ਹੀ ਹੋਇਆ। ਕਮਲਾ ਜੀ ਦਾ ਤਿਆਗ, ਉਨ੍ਹਾਂ ਦਾ ਧੀਰਜ, ਉਨ੍ਹਾਂ ਦੀ ਬਹਾਦਰੀ, ਉਨ੍ਹਾਂ ਦਾ ਕੰਮ ਜਵਾਹਰ ਲਾਲ ਦੀ ਤਾਕਤ ਬਣੇ।

# 5. ਗਾਂਧੀ ਦਾ ਜਾਦੂਈ ਪ੍ਰਭਾਵ

ਜਵਾਹਰ ਲਾਲ ਨਹਿਰੂ ਦੀ ਗੱਲ ਦੇ ਨਾਲ ਮਹਾਤਮਾ ਗਾਂਧੀ ਦੀ ਗੱਲ ਵੀ ਹੁੰਦੀ ਹੈ। ਦੋਵੇਂ ਨਾਂ ਇਕੱਠੇ ਲਏ ਜਾਂਦੇ ਹਨ। ਭਵਿੱਖ ਵਿਚ ਵੀ ਇਹ ਦੋਵੇਂ ਇਕ ਦੂਸਰੇ ਨਾਲ ਜੁੜੇ ਰਹਿਣਗੇ। ਭਾਰਤ ਦੀ ਆਜ਼ਾਦੀ ਦੀ ਲੜਾਈ ਵਿਚ ਇਹ ਦੋਵੇਂ ਮਹਾਨ ਆਦਮੀ ਸਭ ਤੋਂ ਅੱਗੇ ਖੜੇ ਦਿਖਾਈ ਦਿੰਦੇ ਹਨ। ਇਹੀ ਹਾਲ ਸੰਸਾਰ ਨੂੰ ਲੜਾਈ ਤੋਂ ਮੁਕਤ ਕਰਾਉਣ ਵਾਲੇ ਅੰਦੋਲਨ ਦਾ ਹੈ। ਗਾਂਧੀ ਅਤੇ ਨਹਿਰੂ ਦੇ ਵਿਚਾਰਾਂ ਤੋਂ ਮਿਲ ਕੇ ਸ਼ਾਂਤੀ ਦਾ ਰਸਤਾ ਨਿਕਲਦਾ ਹੈ।

ਜਵਾਹਰ ਲਾਲ ਨਹਿਰੂ ਗਾਂਧੀ ਜੀ ਤੋਂ ਬੇਹੱਦ ਪ੍ਰਭਾਵਿਤ ਸਨ। ਗਾਂਧੀ ਜੀ ਦੇ ਕਾਰਨ ਜਵਾਹਰ ਲਾਲ ਜੀ ਨੂੰ ਰਾਜਨੀਤੀ ਦਾ ਜੀਵਨ ਸਾਰਥਕ ਲਗਦਾ ਸੀ। ਰਾਜਨੀਤੀ ਵਿਚ ਗਾਂਧੀ ਜੀ ਦੇ ਆਉਣ ਨਾਲ ਉਹ ਭਾਵੁਕ ਹੋ ਗਏ। ਉਨ੍ਹਾਂ ਦੀ ਭਾਸ਼ਾ ਕਵਿਤਾ ਬਣ ਗਈ। ਉਨ੍ਹਾਂ ਨੇ ਲਿਖਿਆ: "ਉਹ ਤਾਜ਼ੀ ਹਵਾ ਦੇ ਤੇਜ਼ ਬੁੱਲੇ ਦੀ ਤਰ੍ਹਾਂ ਆਏ। ਅਸੀਂ ਅੰਗੜਾਈ ਲੈ ਕੇ ਉਠੇ ਅਤੇ ਲੰਬੀ ਸਾਹ ਲਈ। ਉਹ ਚਾਨਣ ਦੀ ਕਿਰਣ ਵਰਗੇ ਸਨ। ਉਸ ਨਾਲ ਸਾਡੀਆਂ ਅੱਖਾਂ ਦੀ ਮੈਲ ਉਤਰ ਗਈ। ਇਕ ਅਜਿਹੀ ਹਨੇਰੀ ਵਾਂਗ ਸਨ ਜੋ ਸਭ ਕੁਝ ਉਲਟਾ ਪੁਲਟਾ ਕੇ ਰੱਖ ਦਿੰਦੀ ਹੈ। ਉਨ੍ਹਾਂ ਨੇ ਲੋਕਾਂ ਦੇ ਸੋਚਣ ਦੇ ਤਰੀਕੇ ਨੂੰ ਸਭ ਤੋਂ ਵਧ ਝੰਜੋੜਿਆ।"

ਅਜਿਹੀ ਭਾਵੁਕਤਾ ਜਵਾਹਰ ਲਾਲ ਦੇ ਸ਼ਬਦਾਂ ਵਿਚ ਉਦੋਂ ਆਈ ਜਦੋਂ ਗਾਂਧੀ ਜੀ ਦੀ ਹੱਤਿਆ ਹੋਈ। ਉਨ੍ਹਾਂ ਦੇ ਲਫ਼ਜਾਂ ਵਿਚ ਉਤਸ਼ਾਹ ਸੀ। ਮੌਤ ਤੇ ਬੋਲੇ ਸ਼ਬਦਾਂ ਵਿਚ ਦਰਦ ਸੀ। ਪੂਜਨੀਕ ਭਾਵ ਸੀ। ਦਰਦ ਇਸ ਲਈ ਕਿ ਹੁਣ ਉਹ ਉਨ੍ਹਾਂ ਕੋਲ ਸਲਾਹ ਲੈਣ ਲਈ ਨਹੀਂ ਜਾ ਸਕਣਗੇ। ਪੂਜਨੀਕ ਭਾਵ ਇਸ ਲਈ ਕਿ ਉਨ੍ਹਾਂ ਨੇ ਜੋ ਪ੍ਰਕਾਸ਼ ਦਿੱਤਾ ਉਹ ਅਨੰਤ ਹੈ। ਕਦੇ ਨਹੀਂ ਮਿਟ ਸਕੇਗਾ। ਆਪਣੇ ਰੇਡਿਓ ਭਾਸ਼ਨ ਵਿਚ ਜਵਾਹਰ ਲਾਲ ਜੀ ਨੇ ਕਿਹਾ: ''ਇਹ ਕਹਿਣਾ ਠੀਕ ਨਹੀਂ ਕਿ ਸਾਡੇ ਦੇਸ਼ ਵਿਚ ਜਿਹੜੀ ਰੋਸ਼ਨੀ ਆਈ ਸੀ ਉਹ ਕੋਈ ਸਾਧਾਰਨ ਰੋਸ਼ਨੀ ਨਹੀਂ ਸੀ। ਏਨੇ ਸਾਲਾਂ ਤਕ ਜਿਸਨੇ ਸਾਨੂੰ ਪ੍ਰਕਾਸ਼ ਦਿੱਤਾ ਉਹ ਆਉਣ ਵਾਲੇ ਸਾਲਾਂ ਵਿਚ ਵੀ ਚਮਕਦੀ ਰਹੇਗੀ। ਹਜ਼ਾਰਾਂ ਸਾਲਾਂ ਤਕ ਸਾਡਾ ਦੇਸ਼ ਉਸਨੂੰ ਦੇਖੇਗਾ। ਅਨੇਕਾਂ ਦਿਲਾਂ ਨੂੰ ਉਸ ਨਾਲ ਢਾਰਸ ਮਿਲੇਗਾ। ਇਹ ਪ੍ਰਕਾਸ਼ ਸਿਰਫ਼ ਅੱਜ ਦਾ ਹੀ ਨਹੀਂ, ਇਸ ਤੋਂ ਬਹੁਤ ਅੱਗੇ ਦਾ ਹੈ। ਇਹ ਉਸ ਸੋਚ ਦਾ ਪ੍ਰਕਾਸ਼ ਹੈ ਜੋ ਅਮਰ ਹੈ, ਅਨੰਤ ਹੈ। ਇਹ ਸਾਨੂੰ ਸਹੀ ਰਸਤਾ ਦਿਖਾਉਂਦਾ ਹੈ। ਗਲਤੀ ਕਰਨ ਤੋਂ ਰੋਕਦਾ ਹੈ। ਇਹ ਪ੍ਰਾਚੀਨ ਦੇਸ਼ ਨੂੰ ਸਵਾਧੀਨਤਾ ਵੱਲ ਲੈ ਜਾਂਦਾ ਹੈ।''

ਗਾਂਧੀ ਜੀ ਦਾ ਅਸਰ ਜਵਾਹਰ ਲਾਲ ਤੇ ਜਾਦੂ ਵਰਗਾ ਸੀ। ਉਨ੍ਹਾਂ ਦੇ ਕੰਮ, ਤਿਆਗ ਅਤੇ ਕਰਮਸ਼ੀਲਤਾ ਨੂੰ ਦੇਖ ਕੇ ਜਵਾਹਰ ਲਾਲ ਦੀ ਰੁਚੀ ਰਾਜਨੀਤੀ ਵਿਚ ਵਧ ਗਈ। ਜੇ ਗਾਂਧੀ ਜੀ ਨਾ ਆਉਂਦੇ ਤਾਂ ਹੋ ਸਕਦਾ ਹੈ ਕਿ ਜਵਾਹਰ ਲਾਲ ਰਾਜਨੀਤੀ ਵਿਚ ਇੰਨਾ ਸਰਗਰਮ ਭਾਗ ਨਾ ਲੈਂਦੇ।

ਜਵਾਹਰ ਲਾਲ ਅਤੇ ਮਹਾਤਮਾ ਗਾਂਧੀ ਦੀ ਉਮਰ ਵਿਚ 20 ਵਰ੍ਹਿਆਂ ਦਾ ਫ਼ਰਕ ਸੀ। ਗਾਂਧੀ ਜੀ ਦਾ ਜਨਮ 1869 ਵਿਚ ਹੋਇਆ। ਜਵਾਹਰ ਲਾਲ ਜੀ ਦਾ ਜਨਮ 1889 ਵਿਚ ਹੋਇਆ। ਉਮਰ ਦਾ ਫ਼ਰਕ ਆਪਸੀ ਸਹਿਯੋਗ ਵਿਚ ਰੁਕਾਵਟ ਨਹੀਂ ਬਣਿਆ। ਜਵਾਹਰ ਲਾਲ ਜੀ ਗਾਂਧੀ ਜੀ ਦਾ ਬਹੁਤ ਆਦਰ ਕਰਦੇ ਸਨ। ਗਾਂਧੀ ਜੀ ਜਵਾਹਰ ਲਾਲ ਨੂੰ ਬੇਹੱਦ ਪਿਆਰ ਕਰਦੇ ਸਨ।

ਸਤਿਕਾਰ ਅਤੇ ਪਿਆਰ ਦਾ ਇਹ ਸੰਗਮ ਗੰਗਾ ਜਮਨਾ ਦੇ ਸੰਗਮ ਵਰਗਾ ਸੀ। ਨਦੀਆਂ ਦੇ ਸੰਗਮ ਨਾਲ ਪਾਣੀ ਦਾ ਵਹਾਅ ਵਧਦਾ ਹੈ। ਸੱਚੇ ਸਤਿਕਾਰ ਅਤੇ ਸੱਚੇ ਪਿਆਰ ਦੇ ਮੇਲ ਨਾਲ ਵਿਚਾਰਾਂ ਦਾ ਵਹਾਅ ਵੀ ਵਧਦਾ ਹੈ। ਜਵਾਹਰ ਲਾਲ ਅਤੇ ਗਾਂਧੀ ਨੇ ਨਾਲ ਨਾਲ ਕੰਮ ਕੀਤਾ। ਪਰ ਦੋਵਾਂ ਨੇ ਆਪਣੇ ਆਪਣੇ ਸੁਭਾਅ ਮੁਤਾਬਿਕ ਸੋਚਿਆ।

ਦੋਹਾਂ ਦੀ ਸੋਚ ਇਕੋ ਜਿਹੀ ਨਹੀਂ ਸੀ। ਪਰ ਦੋਨਾਂ ਨੂੰ ਇਕ ਦੂਸਰੇ ਦੀ ਸੱਚਾਈ ਤੇ ਪੂਰਾ ਭਰੋਸਾ ਸੀ। ਇਸੇ ਕਾਰਨ ਦੋਵੇਂ ਇਕ ਦੂਸਰੇ ਤੋਂ ਕਦੇ ਅਲਗ ਨਹੀਂ ਹੋਏ। ਖਿਆਲ

ਵੱਖ ਹੋਣ ਤੇ ਦੋਵੇਂ ਆਪਣੀ ਗੱਲ ਸਾਫ਼ ਕਹਿ ਦੇਂਦੇ। ਠੀਕ-ਗਲਤ ਦਾ ਫ਼ੈਸਲਾ ਕਈ ਵਾਰ ਜ਼ਿੰਦਗੀ ਦੇ ਤਜਰਬੇ ਤੇ ਛੱਡ ਦਿੰਦੇ।

ਗਾਂਧੀ ਜੀ ਦੇ ਨਾਲ ਕੰਮ ਕਰਨ ਬਾਰੇ ਜਵਾਹਰ ਲਾਲ ਨੇ ਆਪਣੀ ਪੁਸਤਕ, "ਆਤਮ ਕਥਾ" ਵਿਚ ਲਿਖਿਆ ਹੈ: "ਗਾਂਧੀ ਜੀ ਨੂੰ ਸਮਝਣਾ ਬਹੁਤ ਮੁਸ਼ਕਿਲ ਸੀ। ਅੱਜ ਦੇ ਮਨੁੱਖ ਲਈ ਉਨ੍ਹਾਂ ਦੀ ਭਾਸ਼ਾ ਬਹੁਤ ਦੂਰ ਦੀ ਲਗਦੀ ਸੀ। ਪਰੰਤੂ ਸਾਨੂੰ ਲਗਦਾ ਸੀ ਕਿ ਉਹ ਇਕ ਮਹਾਨ ਵਿਅਕਤੀ ਸਨ: ਇਸ ਵਿਚ ਕੋਈ ਸ਼ੱਕ ਨਹੀਂ। ਅਜੀਬ ਮਹਾਨ ਵਿਅਕਤੀ ਅਤੇ ਸ਼ਾਨਦਾਰ ਨੇਤਾ। ਉਨ੍ਹਾਂ ਤੇ ਯਕੀਨ ਕਰਕੇ ਅਸੀਂ ਉਨ੍ਹਾਂ ਨੂੰ ਇਕ ਤਰ੍ਹਾਂ ਨਾਲ ਕੋਰਾ ਚੈਕ ਦੇ ਦਿੱਤਾ। ਆਪਣੇ ਆਪ ਨੂੰ ਉਨ੍ਹਾਂ ਹਵਾਲੇ ਕਰ ਦਿੱਤਾ, ਘੱਟੋ ਘੱਟ ਜਦੋਜਹਿਦ ਦੇ ਚਲਦੇ ਰਹਿਣ ਤਕ।"

ਇਕ ਵਾਰ ਗਾਂਧੀ ਜੀ ਅਤੇ ਜਵਾਹਰ ਲਾਲ ਦੇ ਮਤਭੇਦਾਂ ਦੀ ਬਹੁਤ ਚਰਚਾ ਚਲ ਰਹੀ ਸੀ। ਮਤਭੇਦ ਸਨ ਵੀ। ਇਸ ਤੋਂ ਉਨ੍ਹਾਂ ਨੇ ਇਕ ਦੂਸਰੇ ਨੂੰ ਚਿੱਠੀਆਂ ਲਿਖੀਆਂ। ਉਸ ਬਾਰੇ ਵਿਚ ਗਾਂਧੀ ਜੀ ਨੇ 'ਹਰਿਜਨ' ਵਿਚ ਲਿਖਿਆ: "ਮੈਂ ਇਹ ਸੋਚ ਵੀ ਨਹੀਂ ਸਕਦਾ ਕਿ ਮੈਂ ਜਵਾਹਰ ਲਾਲ ਦੇ ਮੁਕਾਬਲੇ ਵਿਚ ਖੜਾ ਹਾਂ। ਜਾਂ ਉਹ ਮੇਰੇ ਵਿਰੁੱਧ



ਗਾਂਧੀ ਜੀ ਅਤੇ ਨਹਿਰੂ

ਖੜ੍ਹੇ ਹਨ। ਸਾਡਾ ਮੁਕਾਬਲਾ ਇੱਕੋ ਗੱਲ ਵਿਚ ਹੋ ਸਕਦਾ ਹੈ ਕਿ ਅਸੀਂ ਆਪਣੇ ਸਾਂਝੇ ਆਦਰਸ਼ ਦੀ ਪ੍ਰਾਪਤੀ ਲਈ ਇੱਕ ਦੂਜੇ ਨੂੰ ਕਿੰਨਾ ਪਿਆਰ ਕਰਦੇ ਹਾਂ? ਆਪਣੇ ਮੰਤਵ ਨੂੰ ਹਾਸਿਲ ਕਰਨ ਲਈ ਜੇ ਕਦੇ ਲੱਗੇ ਕਿ ਅਸੀਂ ਵੱਖਰੇ ਹੋ ਗਏ ਹਾਂ ਤਾਂ ਥੋੜ੍ਹੀ ਦੇਰ ਲਈ ਦੁਨੀਆ ਦੇਖੇਗੀ ਕਿ ਅਸੀਂ ਫਿਰ ਇਕ ਦੂਜੇ ਦੇ ਨਾਲ ਹੋਵਾਂਗੇ। ਇਕ ਦੂਜੇ ਲਈ ਜ਼ਿਆਦਾ ਆਦਰ ਅਤੇ ਪਿਆਰ ਦੇ ਨਾਲ।''

ਗਾਂਧੀ ਜੀ ਨੇ ਜਵਾਹਰ ਲਾਲ ਨੂੰ ਆਪਣਾ ਵਾਰਿਸ ਕਿਹਾ। ਉਨ੍ਹਾਂ ਨੇ ਆਪ ਹੀ ਇਸ ਗੱਲ ਦਾ ਅਰਥ ਵੀ ਦੱਸਿਆ: ''ਉਸਦਾ ਅਰਥ ਇਹ ਹੈ ਕਿ ਜਦੋਂ ਮੈਂ ਨਹੀਂ ਹੋਵਾਂਗਾ ਤਾਂ ਉਹ ਮੇਰੀ ਥਾਂ ਲੈਣਗੇ। ਉਨ੍ਹਾਂ ਨੇ ਮੇਰੇ ਕੰਮ ਦੇ ਢੰਗ ਨੂੰ ਕਦੇ ਜਿਉਂ ਦਾ ਤਿਉਂ ਨਹੀਂ ਅਪਣਾਇਆ। ਖੁਲ੍ਹੀ ਆਲੋਚਨਾ ਵੀ ਕੀਤੀ ਹੈ। ਕਾਂਗਰਸ ਪੂਰੀ ਤਰ੍ਹਾਂ ਮੇਰੇ ਅਸਰ ਥੱਲੇ ਨਹੀਂ ਸੀ। ਤਦ ਵੀ ਮੇਰਾ ਪ੍ਰਭਾਵ ਉਸ 'ਤੇ ਸਭ ਤੋਂ ਵੱਧ ਸੀ। ਜਵਾਹਰ ਲਾਲ ਨੇ ਉਸ ਕਾਂਗਰਸ ਦੀ ਨੀਤੀ ਨੂੰ ਪੂਰੀ ਤਰ੍ਹਾਂ ਨਿਭਾਇਆ। ਸਰਦਾਰ ਵੱਲਭ ਭਾਈ ਪਟੇਲ ਵਰਗੇ ਅਜਿਹੇ ਹੀ ਲੋਕ ਹਨ, ਜਿਹੜੇ ਮੇਰੀ ਹਰ ਗੱਲ ਮੰਨਦੇ ਹਨ, ਕੋਈ ਸਵਾਲ ਨਹੀਂ ਕਰਦੇ। ਪਰੰਤੂ ਉਹ ਵਾਰਿਸ ਨਹੀਂ ਕਹਾ ਸਕਦੇ। ਸਭ ਮੰਨਦੇ ਹਨ ਕਿ ਜਵਾਹਰ ਲਾਲ ਵਰਗੀ ਕੰਮ ਕਰਨ ਦੀ ਸ਼ਕਤੀ ਕਿਸੇ ਦੂਸਰੇ ਵਿਚ ਨਹੀਂ। ਹੋਰ ਮੈਂ ਇਹ ਵੀ ਕਿਹਾ ਹੈ ਕਿ ਜਦੋਂ ਮੈਂ ਨਹੀਂ ਰਹਾਂਗਾ, ਤਦ ਉਹ ਮਤਭੇਦ ਜੋ ਉਹ ਮੇਰੇ ਤੋਂ ਰੱਖਦੇ ਹਨ ਉਹ ਵੀ ਮਿੱਟ ਜਾਣਗੇ।''

ਜਵਾਹਰ ਲਾਲ ਨੇ ਗਾਂਧੀ ਜੀ ਨੂੰ ਪਹਿਲੀ ਵਾਰ 1915ਦੇ ਬੰਬਈ ਕਾਂਗਰਸ ਦੇ ਸੰਮੇਲਨ ਵਿਚ ਦੇਖਿਆ। ਅਗਲੇ ਸਾਲ ਲਖਨਊ ਕਾਂਗਰਸ ਦੇ ਸਮਾਗਮ ਵਿਚ ਉਨ੍ਹਾਂ ਦੀ ਮੁਲਾਕਾਤ ਹੋਈ। ਉਦੋਂ ਗਾਂਧੀ ਜੀ ਭਾਰਤ ਦੀ ਰਾਜਨੀਤੀ ਵਿਚ ਹਿੱਸਾ ਨਹੀਂ ਲੈਂਦੇ ਸਨ। ਉਨ੍ਹਾਂ ਨੇ ਦੱਖਣੀ ਅਫ਼ਰੀਕਾ ਵਿੱਚ ਰੰਗ-ਭੇਦ ਦੇ ਖਿਲਾਫ਼ ਸਫਲ ਲੜਾਈ ਕੀਤੀ। ਭਾਰਤ ਦੇ ਲੋਕਾਂ ਤੇ ਹੋਣ ਵਾਲੇ ਦਮਨ ਦਾ ਮੁਕਾਬਲਾ ਕੀਤਾ। ਜਵਾਹਰ ਲਾਲ ਉਨ੍ਹਾਂ ਦੇ ਕੰਮ ਤੋਂ ਪ੍ਰਭਾਵਿਤ ਸਨ। ਪਰ ਉਹ ਉਨ੍ਹਾਂ ਦੇ ਨੇੜੇ ਨਹੀਂ ਆਏ।

ਗਾਂਧੀ ਜੀ ਜਦੋਂ ਚੰਪਾਰਨ ਦੇ ਕਿਸਾਨਾਂ ਲਈ ਲੜੇ ਤਾਂ ਜਵਾਹਰ ਲਾਲ ਦਾ ਉਨ੍ਹਾਂ ਦੇ ਨੇੜੇ ਆਉਣ ਦਾ ਦਿਲ ਕੀਤਾ। ਉਨ੍ਹਾਂ ਦੇ ਨਾਲ ਕੰਮ ਕਰਨ ਦਾ। ਉਸ ਤੋਂ ਬਾਦ 1919 ਵਿਚ ਗਾਂਧੀ ਜੀ ਨੇ ਰੋਲਟ ਐਕਟ ਦੇ ਖਿਲਾਫ਼ ਸਤਿਆਗ੍ਰਹਿ ਕੀਤਾ। ਜਵਾਹਰ ਲਾਲ ਨੂੰ ਇਹ ਬਹੁਤ ਚੰਗਾ ਲੱਗਾ। ਉਨ੍ਹਾਂ ਨੂੰ ਲੱਗਾ ਕਿ ਹੁਣ ਸਫਲ ਸੰਘਰਸ਼ ਦਾ ਰਾਹ ਮਿਲ ਗਿਆ ਹੈ। ਉਨ੍ਹਾਂ ਨੂੰ ਸਿਰਫ ਗੱਲਾਂ ਅਤੇ ਭਾਸ਼ਨਾ ਦੀ ਰਾਜਨੀਤੀ ਚੰਗੀ ਨਹੀਂ ਲਗਦੀ ਸੀ। ਉਨ੍ਹਾਂ ਨੂੰ ਸੰਘਰਸ਼ ਅਤੇ ਜੇਲ੍ਹ-ਯਾਤਰਾ ਚੰਗੀ ਲੱਗੀ। ਇਹ ਤਰੀਕਾ ਉਨ੍ਹਾਂ ਦੇ ਪਿਤਾ



ਮੋਤੀ ਲਾਲ ਨਹਿਰੂ ਵੀ ਅੰਦੋਲਨ ਵਿਚ ਸ਼ਾਮਲ ਹੋ ਗਏ

ਮੋਤੀ ਲਾਲ ਜੀ ਨੂੰ ਪਸੰਦ ਨਹੀਂ ਸੀ। ਇਸ ਲਈ ਜਵਾਹਰ ਲਾਲ ਜੀ ਉਸੇ ਵੇਲੇ ਸੰਘਰਸ਼ ਵਿਚ ਕੁੱਦਣ ਤੋਂ ਰੁਕ ਗਏ। ਗਾਂਧੀ ਜੀ ਨੇ ਵੀ ਉਨ੍ਹਾਂ ਨੂੰ ਇਹੀ ਸਲਾਹ ਦਿੱਤੀ।

ਜਵਾਹਰ ਲਾਲ ਨੂੰ ਬਹੁਤ ਦੇਰ ਇੰਤਜ਼ਾਰ ਨਹੀਂ ਕਰਨਾ ਪਿਆ। ਕੁਝ ਹੀ ਸਮੇਂ ਵਿਚ ਮੋਤੀ ਲਾਲ ਜੀ ਵੀ ਗਾਂਧੀ ਜੀ ਦੇ ਅੰਦੋਲਨ ਵਿਚ ਸ਼ਾਮਿਲ ਹੋ ਗਏ। ਅੰਮ੍ਰਿਤਸਰ ਦੇ ਜਲ੍ਹਿਆਂਵਾਲਾ ਬਾਗ਼ ਵਿਚ ਹੋ ਰਹੀ ਜਨ-ਸਭਾ ਤੇ ਜਨਰਲ ਡਾਇਰ ਨੇ ਗੋਲੀ ਚਲਾ ਦਿਤੀ। ਸੈਂਕੜੇ ਲੋਕ ਮਾਰੇ ਗਏ। ਨਿਹੱਥੇ ਲੋਕਾਂ ਤੇ ਅਤਿਆਚਾਰ ਹੋਏ। ਦੇਸ਼ ਭਰ ਵਿਚ ਹਲਚਲ ਮਚ ਗਈ। ਉਸ ਸਭ ਦੀ ਪੜਤਾਲ ਲਈ ਇਕ ਕਮੇਟੀ ਬਣੀ। ਉਸ ਵਿਚ ਗਾਂਧੀ ਜੀ ਤੇ ਮੋਤੀ ਲਾਲ ਜੀ ਦੋਨੋਂ ਨਾਲ ਸਨ। ਜਵਾਹਰ ਲਾਲ ਉਸ ਕਮੇਟੀ ਦੇ ਮੰਤਰੀ ਸਨ। ਉਦੋਂ ਦਾ ਬਣਿਆ ਇਹ ਮਿਲਵਰਤਨ, ਇਹ ਸਾਥ ਜ਼ਿੰਦਗੀ ਦੀ ਆਖਰੀ ਘੜੀ ਤਕ ਚਲਿਆ।

ਗਾਂਧੀ ਜੀ ਦੇ ਵਿਚਾਰਾਂ ਨੇ ਜਵਾਹਰ ਲਾਲ ਤੇ ਅਸਰ ਪਾਇਆ। ਸੱਚਾਈ ਅਤੇ ਅਹਿੰਸਾ ਉਨ੍ਹਾਂ ਨੂੰ ਸਭਿਆ ਜੀਵਨ ਦਾ ਠੀਕ ਆਧਾਰ ਲਗਦੇ ਸਨ। ਬਿਨਤੀ ਦੇ ਨਾਲ ਨਾ-ਮਿਲਵਰਤਨ ਦਾ ਢੰਗ ਵੀ ਉਨ੍ਹਾਂ ਨੂੰ ਠੀਕ ਲੱਗਾ। ਜਿਹੜੀ ਗੱਲ ਉਨ੍ਹਾਂ ਦੀ ਸਮਝ ਵਿਚ ਨਹੀਂ ਆਉਂਦੀ ਸੀ ਉਹ ਸੀ ਗਾਂਧੀ ਜੀ ਦੀ ਧਾਰਮਿਕਤਾ। ਅੰਤਰ-ਆਤਮਾ ਦੀ ਆਵਾਜ਼ ਵੀ ਉਨ੍ਹਾਂ ਨੂੰ ਨਹੀਂ ਜਚਦੀ ਸੀ। ਇਸ ਲਈ ਇਸ ਤੇ ਬਹਿਸ ਨਹੀਂ ਹੋ ਸਕਦੀ ਸੀ। ਉਹ ਮੰਨਦੇ ਸਨ ਕਿ ਵਿਚਾਰਾਂ ਦਾ ਲੈਣ ਦੇਣ ਠੀਕ ਫੈਸਲੇ ਲਈ ਜ਼ਰੂਰੀ ਸੀ। ਅੰਦਰੋਂ ਇਕੱਲੀ ਆਵਾਜ਼ ਨੂੰ ਪਰਖਿਆ ਨਹੀਂ ਜਾ ਸਕਦਾ। ਗੁੜ ਮਿੱਠਾ ਹੈ, ਚੱਖ ਕੇ ਜਾਣਿਆ ਜਾ ਸਕਦਾ ਹੈ। ਵਿਚਾਰ ਚੰਗਾ ਹੈ, ਇਹ ਇਕ ਦੂਸਰੇ ਤਕ ਪਹੁੰਚੇ ਤੱਦ ਹੀ ਪਰਖਿਆ ਜਾਏਗਾ। ਇਕ ਦੇ ਅੰਦਰ ਦੀ ਆਵਾਜ਼ ਦੂਸਰੇ ਦੇ ਅੰਦਰ ਦੀ ਆਵਾਜ਼ ਨਹੀਂ ਹੋ ਸਕਦੀ। ਗੁੜ ਜਿਵੇਂ ਦੂਸਰਾ ਚੱਖ ਸਕਦਾ ਹੈ ਉਵੇਂ ਹੀ ਵਿਚਾਰ ਵੀ ਦੂਸਰੇ ਦੀ ਸਮਝ ਵਿਚ ਆਉਣਾ ਚਾਹੀਦਾ ਹੈ ਤਦੇ ਹੀ ਉਹ ਉਸ ਨੂੰ ਚੰਗਾ ਜਾਂ ਬੁਰਾ ਕਹਿ ਸਕੇਗਾ। ਤਦੇ ਉਸਨੂੰ ਮੰਨੇਗਾ ਜਾਂ ਛੱਡੇਗਾ। ਕਦੇ-ਕਦੇ ਦੋਨਾਂ ਵਿਚ ਤਿੱਖਾ ਮਤਭੇਦ ਵੀ ਹੋਇਆ। ਇਕ ਤਾਂ ਫਰਵਰੀ 1922 ਵਿਚ ਨਾ-ਮਿਲਵਰਤਨ ਅੰਦੋਲਨ ਬੰਦ ਕਰਨ ਤੇ। ਉੱਤਰ ਪ੍ਰਦੇਸ਼ ਦੇ ਚੌਰੀ ਚੌਰਾ ਨਾਂ ਦੇ ਇਕ ਪਿੰਡ ਵਿਚ ਕਿਸਾਨਾਂ ਨੇ ਗੁੱਸੇ ਵਿਚ ਆ ਕੇ ਥਾਨੇ ਨੂੰ ਅੱਗ ਲਾ ਦਿਤੀ। ਗਾਂਧੀ ਜੀ ਨੇ ਹਿੰਸਾ ਦੇਖ ਕੇ ਅੰਦੋਲਨ ਬੰਦ ਕਰ ਦਿੱਤਾ। ਸਤਿਆਗ੍ਰਹਿਆਂ ਨੇ ਜੇਲ੍ਹ ਵਿਚ ਖਬਰ ਸੁਣੀ। ਸਭ ਬਹੁਤ ਗੁੱਸੇ ਹੋਏ। ਜਵਾਹਰ ਲਾਲ ਵੀ ਬਹੁਤ ਨਰਾਜ਼ ਹੋਏ। ਗਾਂਧੀ ਜੀ ਨੂੰ ਗੁੱਸੇ ਭਰਿਆ ਖ਼ਤ ਲਿਖਿਆ। ਪਰੰਤੂ ਗਾਂਧੀ ਜੀ ਨੇ ਧੀਰਜ ਨਾਲ ਸਮਝਾਇਆ ਤਾਂ ਸਭ ਰਾਜ਼ੀ ਹੋ ਗਏ।

1927 ਵਿਚ ਮਦਰਾਸ ਕਾਂਗਰਸ ਵਿਚ ਗਾਂਧੀ ਜੀ ਨਹੀਂ ਗਏ ਸਨ। ਉਸ ਵਕਤ ਜਵਾਹਰ ਲਾਲ ਨੇ ਇਕ ਪ੍ਰਸਤਾਵ ਪਾਸ ਕਰਵਾ ਲਿਆ ਜੋ ਗਾਂਧੀ ਜੀ ਨੂੰ ਪਸੰਦ ਨਹੀਂ

ਸੀ। ਪ੍ਰਸਤਾਵ ਇਹ ਸੀ ਕਿ ਕਾਂਗਰਸ ਦਾ ਮੰਤਵ ਭਾਰਤ ਦੀ ਅਜ਼ਾਦੀ ਹੈ। ਅਗਲੇ ਸਾਲ ਕਲਕੱਤਾ ਕਾਂਗਰਸ ਵਿਚ ਗਾਂਧੀ ਜੀ ਨੇ ਇਸਨੂੰ ਬਦਲਵਾ ਲਿਆ। ਪਰ 1929 ਵਿਚ ਜਵਾਹਰ ਲਾਲ ਕਾਂਗਰਸ ਦੇ ਪ੍ਰਧਾਨ ਬਣੇ ਤਾਂ "ਪੂਰਨ ਸਵਰਾਜ" ਕਾਂਗਰਸ ਦਾ ਉਦੇਸ਼ ਮੰਨ ਲਿਆ ਗਿਆ। ਗਾਂਧੀ ਜੀ ਵੀ ਸਹਿਮਤ ਹੋ ਗਏ।

ਇਕ ਹੋਰ ਮਤਭੇਦ ਸੀ। ਉਹ 1936-37 ਵਿਚ ਸਾਮ੍ਹਣੇ ਆਇਆ। ਜਵਾਹਰ ਲਾਲ ਚਾਹੁੰਦੇ ਸਨ ਅਜ਼ਾਦ ਭਾਰਤ ਦੇ ਸਿੱਧਾਤਾਂ ਦਾ ਫੈਸਲਾ। ਗਾਂਧੀ ਜੀ ਦਾ ਕਹਿਣਾ ਸੀ ਕਿ ਪਹਿਲਾਂ ਅਜ਼ਾਦੀ ਲੈ ਲਈ ਜਾਏ। ਦੂਜੀਆਂ ਗੱਲਾਂ ਦਾ ਫ਼ੈਸਲਾ ਬਾਦ ਵਿਚ ਹੋ ਜਾਏਗਾ। ਜਵਾਹਰ ਲਾਲ ਜੀ ਨੇ ਗਾਂਧੀ ਜੀ ਨੂੰ ਲਿਖਿਆ, "ਜੇ ਮੰਜ਼ਿਲ ਸਾਫ਼ ਨਹੀਂ ਹੋਏਗੀ ਤਾਂ ਕਦਮ ਅੱਗੇ ਕਿਵੇਂ ਵਧੇਗਾ?" ਗਾਂਧੀ ਜੀ ਨੇ ਜਵਾਬ ਦਿੱਤਾ: "ਜੋ ਕਦਮ ਚੁੱਕ ਰਹੇ ਹੋ ਉਸ ਤੇ ਧਿਆਨ ਦਿਉ। ਜੇ ਉਹ ਠੀਕ ਨਾ ਚੁੱਕਿਆ ਗਿਆ ਤਾਂ ਮੰਜ਼ਿਲ ਦੇਖਣ ਦਾ ਕੋਈ ਫ਼ਾਇਦਾ ਨਹੀਂ ਹੋਏਗਾ।"

ਇਸ ਮਤਭੇਦ ਦਾ ਫ਼ੈਸਲਾ ਵੀ ਜੀਵਨ ਨੇ ਕਰ ਦਿਤਾ। ਜਵਾਹਰ ਲਾਲ ਨੇ ਦੇਖ ਲਿਆ ਕਿ ਅੱਗੇ ਦਾ ਫ਼ੈਸਲਾ ਕਰਨ ਲਈ ਕਾਂਗਰਸ ਇਕ ਨਹੀਂ ਰਹੇਗੀ। ਅਜ਼ਾਦ ਭਾਰਤ ਦੀ ਤਸਵੀਰ ਅਲਗ ਅਲਗ ਲੋਕਾਂ ਦੇ ਮਨ ਵਿਚ ਅਲਗ ਅਲਗ ਸੀ। ਇਸ ਮਤਭੇਦ ਦਾ ਫਾਇਦਾ ਬਾਹਰ ਦੀ ਤਾਕਤ ਉਠਾ ਸਕਦੀ ਸੀ। ਇਸ ਲਈ ਜਵਾਹਰ ਲਾਲ ਜੀ ਆਪਣੇ ਸਮਾਜਵਾਦੀ ਆਦਰਸ਼ਾਂ ਦਾ ਪ੍ਰਚਾਰ ਕਰਦੇ ਰਹੇ। ਉਨ੍ਹਾਂ ਨੂੰ ਕਾਂਗਰਸ ਤੇ ਨਹੀਂ ਥੋਪਿਆ।



# 6. ਕਿਸਾਨਸ਼ਕਤੀ

ਅਸੀਂ ਪੜ੍ਹਿਆ ਹੈ ਕਿ ਜਵਾਹਰ ਲਾਲ ਜੀ 'ਤੇ ਗਾਂਧੀ ਜੀ ਦਾ ਜਾਦੂ ਵਰਗਾ ਅਸਰ ਸੀ। ਇਸ ਦਾ ਕਾਰਨ ਕੀ ਸੀ? ਗਾਂਧੀ ਜੀ ਇਕ ਐਸੇ ਨੇਤਾ ਸਨ ਜਿਨ੍ਹਾਂ ਨੇ ਅਜ਼ਾਦੀ ਦੀ ਲੜਾਈ ਨੂੰ ਜਨਤਾ ਦੀ ਲੜਾਈ ਬਣਾ ਦਿੱਤਾ। ਜਵਾਹਰ ਲਾਲ ਜੀ ਨੂੰ ਬੈਠਕਾਂ ਵਿਚ ਬੈਠੇ-ਬੈਠੇ ਗੱਪਸ਼ਪ ਦੀ ਰਾਜਨੀਤੀ ਚੰਗੀ ਨਹੀਂ ਸੀ ਲੱਗਦੀ। ਉਹ ਕੁਝ ਕਰਨਾ ਚਾਹੁੰਦੇ ਸਨ। ਕੋਈ ਠੋਸ ਕੰਮ। ਇਸਦਾ ਰਸਤਾ ਗਾਂਧੀ ਜੀ ਨੇ ਸੁਝਾਇਆ। ਉਨ੍ਹਾਂ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਉਹ ਪਿੰਡਾਂ ਵਿਚ ਜਾਣ, ਕਿਸਾਨਾਂ ਦੇ ਵਿੱਚ ਜਾ ਕੇ ਉਨ੍ਹਾਂ ਨੂੰ ਸਮਝਣ।

ਅਜ਼ਾਦੀ ਦੀ ਲੜਾਈ ਗਾਂਧੀ ਜੀ ਤਲਵਾਰ, ਗੋਲੀ ਅਤੇ ਬੰਬ ਲੈ ਕੇ ਨਹੀਂ ਲੜਨਾ ਚਾਹੁੰਦੇ ਸਨ। ਉਹ ਜਨਤਾ ਦੀ ਤਾਕਤ ਤੇ ਭਰੋਸਾ ਕਰਨਾ ਚਾਹੁੰਦੇ ਸਨ ਅਤੇ ਭਾਰਤ ਵਰਗੇ ਦੇਸ਼ ਵਿੱਚ ਇਹ ਤਾਕਤ ਪਿੰਡਾਂ ਵਿਚ ਹੀ ਮਿਲ ਸਕਦੀ ਸੀ।

ਜਵਾਹਰ ਲਾਲ ਜੀ ਨੂੰ ਇਹ ਗੱਲ ਸਮਝ ਵਿਚ ਆ ਗਈ। ਕਲਕੱਤੇ ਵਿਚ ਵਿਦਿਆਰਥੀਆਂ ਨੂੰ ਇਹ ਗੱਲ ਉਨ੍ਹਾਂ ਨੇ ਇਸ ਤਰ੍ਹਾਂ ਸਮਝਾਈ "ਕੋਈ ਵੀ ਅੰਦੋਲਨ ਤਾਂ ਹੀ ਸਫਲ ਹੁੰਦਾ ਹੈ ਜਦੋਂ ਉਹ ਜਨਤਾ ਦਾ ਅੰਦੋਲਨ ਬਣ ਜਾਏ। ਤੁਹਾਨੂੰ ਇਹ ਸਮਝਣਾ ਚਾਹੀਦਾ ਹੈ ਕਿ ਭਾਰਤ ਪਿੰਡਾਂ ਦਾ ਦੇਸ਼ ਹੈ, ਕਿਸਾਨਾਂ ਦਾ ਦੇਸ਼ ਹੈ। ਇਥੇ ਉਹੀ ਅੰਦੋਲਨ ਵੱਡਾ ਹੋਏਗਾ, ਸਫਲ ਹੋਏਗਾ ਜਿਹੜਾ ਕਿਸਾਨਾਂ ਅਤੇ ਖੇਤ-ਮਜ਼ਦੂਰ ਨੂੰ ਲੈ ਕੇ ਚਲੇਗਾ।"

# 7. ਜੇਲ੍ਹ-ਯਾਤਰਾਵਾਂ

ਜੋ ਜੇਲ੍ਹ ਜਾਂਦਾ ਹੈ ਅਪਰਾਧੀ ਕਹਾਉਂਦਾ ਹੈ। ਜੇਲ੍ਹ ਵਿਚ ਉਸਨੂੰ ਭੇਜਿਆ ਜਾਂਦਾ ਹੈ ਜੋ ਸਮਾਜ ਦੇ ਨਿਯਮ ਤੋੜਦਾ ਹੈ। ਨਿਯਮ ਤੋੜਨ ਵਾਲੇ ਸਮਾਜ ਦੇ ਜੀਵਨ ਲਈ ਖਤਰਾ ਬਣ ਜਾਂਦੇ ਹਨ। ਇਸ ਲਈ ਸਮਾਜ ਨੂੰ ਠੀਕ ਤਰ੍ਹਾਂ ਚਲਾਉਣ ਲਈ ਉਨ੍ਹਾਂ ਨੂੰ ਜੇਲ੍ਹ ਵਿਚ ਪਾ ਦਿੱਤਾ ਜਾਂਦਾ ਹੈ।

ਪਰੰਤੂ ਹਮੇਸ਼ਾਂ ਅਜਿਹਾ ਨਹੀਂ ਹੁੰਦਾ। ਕਈ ਵਾਰ ਨਿਯਮ ਦੇ ਵਿਰੋਧੀ ਸਮਾਜ ਦੇ ਠੇਕੇਦਾਰ ਬਣ ਜਾਂਦੇ ਹਨ। ਤਦ ਠੀਕ ਨਿਯਮ ਦੀ ਜਗ੍ਹਾ ਤੇ ਗਲਤ ਨਿਯਮ ਚੱਲਣ ਲਗ ਜਾਂਦੇ ਹਨ। ਉਸਨੂੰ ਅਸੀਂ ਦਮਨ ਜਾਂ ਦਬਾਅ ਕਹਿੰਦੇ ਹਾਂ। ਉਸ ਹਾਲਤ ਵਿਚ ਦਬਾਅ ਅਤੇ ਦਮਨ ਦੇ ਵਿਰੋਧੀਆਂ ਨੂੰ ਜੇਲ੍ਹ ਵਿਚ ਪਾ ਦਿੱਤਾ ਜਾਂਦਾ ਹੈ।

ਇਹੋ ਜਿਹੀ ਹਾਲਤ ਅੰਗ੍ਰੇਜ਼ ਦੇ ਰਾਜ ਵਿਚ ਭਾਰਤ ਦੀ ਸੀ। ਉਹ ਸ਼ਾਸਨ ਆਪਣੇ ਆਪ ਵਿਚ ਨਿਯਮ ਦੇ ਖਿਲਾਫ਼ ਸੀ। ਕਿਸੇ ਮਨੁੱਖ ਜਾਂ ਕੌਮ ਨੂੰ ਹੱਕ ਨਹੀਂ ਕਿ ਦੂਜੇ ਦਾ ਹੱਕ ਖੋਹੇ। ਲੱਗਭਗ ਗਿਆਰਾਂ ਹਜ਼ਾਰ ਕਿਲੋਮੀਟਰ ਦੂਰ ਤੋਂ ਭਾਰਤ ਵਿਚ ਰਾਜ ਕਰਨ ਵਾਲੇ ਅੰਗ੍ਰੇਜ਼ਾਂ ਨੇ ਭਾਰਤ ਦਾ ਹੱਕ ਖੋਹਿਆ ਸੀ। ਭਾਰਤਵਾਸੀ ਆਪਣਾ ਹੱਕ ਵਾਪਸ ਲੈਣਾ ਚਾਹੁੰਦੇ ਸਨ। ਦਬਾਉਣ ਵਾਲੇ ਅੰਗ੍ਰੇਜ਼ ਸਨ। ਸਮਾਜ ਦੇ ਨਿਯਮ ਨੂੰ ਉਨ੍ਹਾਂ ਨੇ ਤੋੜਿਆ ਸੀ। ਪਰ ਉਹ ਭਾਰਤਵਾਸੀਆਂ ਦੇ ਖੋਹੇ ਹੋਏ ਹੱਕ ਨੂੰ ਆਪਣਾ ਹੱਕ ਮੰਨਦੇ ਸਨ।

ਇਸ ਕਾਰਨ ਆਪਣਾ ਹੱਕ ਮੰਗਣ ਵਾਲੇ ਭਾਰਤ ਵਾਸੀਆਂ ਨੂੰ ਉਹ ਆਪਣੇ ਰਾਜ ਦਾ ਦੁਸ਼ਮਣ ਸਮਝਦਾ ਸੀ। ਆਪਣਾ ਦਬ ਦਬਾ ਬਣਾਉਣ ਵਾਸਤੇ ਉਨ੍ਹਾਂ ਨੂੰ ਜੇਲ੍ਹ ਵਿਚ ਪਾ ਦਿੰਦੇ ਸਨ। ਭਾਰਤ ਦੇ ਅਣਗਿਣਤ ਦੇਸ਼-ਭਗਤਾਂ ਨੂੰ ਜੇਲ੍ਹ ਜਾਣਾ ਪਿਆ। ਜਿਹੜੇ ਲੋਕ ਅਜ਼ਾਦੀ ਵਾਸਤੇ ਜੇਲ੍ਹ ਗਏ ਉਨ੍ਹਾਂ ਨੂੰ ਦੁਨੀਆ ਅਪਰਾਧੀ ਨਹੀਂ ਕਹਿੰਦੀ। ਉਨ੍ਹਾਂ ਦਾ ਨਾਂ ਸਤਿਕਾਰ ਨਾਲ ਲਿਆ ਜਾਂਦਾ ਹੈ।

ਅਜ਼ਾਦੀ ਲਈ ਜੇਲ੍ਹ ਜਾਣ ਵਾਲਿਆਂ ਵਿਚੋਂ ਜਵਾਹਰ ਲਾਲ ਨਹਿਰੂ ਅੱਗੇ ਸਨ। 1921 ਤੋਂ 1946 ਦੇ ਵਿੱਚ ਦੇ 25 ਵਰ੍ਹਿਆਂ ਵਿਚੋਂ ਤਕਰੀਬਨ ਦਸ ਵਰ੍ਹੇ ਉਨ੍ਹਾਂ ਨੇ ਜੇਲ੍ਹ ਵਿਚ ਬਿਤਾਏ। ਉਹ ਨੌਂ ਵਾਰ ਜੇਲ੍ਹ ਗਏ। ਉਨ੍ਹਾਂ ਦੇ ਜੀਵਨ ਦੇ ਠੀਕ 3262 ਦਿਨ ਨੌਂ ਵੱਖਰੀਆਂ ਵੱਖਰੀਆਂ ਜੇਲ੍ਹਾਂ ਵਿਚ ਕੱਟੇ। ਉਹ ਜੇਲ੍ਹਾਂ ਹਨ - ਲਖਨਊ, ਨਾਭਾ, ਨੈਨੀ, ਇਲਾਹਾਬਾਦ, ਬਰੇਲੀ, ਦੇਹਰਾਦੂਨ, ਕਲਕੱਤਾ, ਅਲਮੋੜਾ, ਗੋਰਖਪੁਰ ਅਤੇ ਕਿਲ੍ਹਾ ਅਹਿਮਦਨਗਰ ਦੀਆਂ।

ਜੇਲ੍ਹ-ਜੀਵਨ ਬਹੁਤ ਸੁਖ ਦੇਣ ਵਾਲਾ ਨਹੀਂ ਹੁੰਦਾ। ਆਦਮੀ ਦੁਨੀਆ ਨਾਲੋਂ ਟੁੱਟ ਜਾਂਦਾ ਹੈ। ਆਪਣੇ ਪਿਆਰਿਆਂ ਨਾਲੋਂ ਵੱਖ ਹੋ ਜਾਂਦਾ ਹੈ। ਉਨ੍ਹਾਂ ਦੇ ਦੁੱਖ ਸੁਖ ਵਿਚ ਸ਼ਾਮਿਲ ਨਹੀਂ ਹੋ ਸਕਦਾ। ਜਵਾਹਰ ਲਾਲ ਆਪਣੇ ਬੀਮਾਰ ਮਾਤਾ ਪਿਤਾ ਅਤੇ ਬੀਮਾਰ



ਅਲਮੋੜਾ ਜੇਲ੍ਹ ਦੀ ਕੋਠੜੀ

ਪਤਨੀ ਦੀ ਸੇਵਾ ਨਹੀਂ ਕਰ ਸਕੇ। ਆਪਣੀ ਪਿਆਰੀ ਬੇਟੀ ਦੇ ਜਨਮ ਦਿਨ ਤੇ ਤੋਹਫਾ ਨਹੀਂ ਦੇ ਸਕੇ। ਇਨ੍ਹਾਂ ਸਾਰੀਆਂ ਗੱਲਾਂ ਦਾ ਉਨ੍ਹਾਂ ਨੂੰ ਕਿੰਨਾ ਦੁੱਖ ਹੋਇਆ ਹੋਏਗਾ? ਇਹ ਤਾਂ ਉਹੀ ਜਾਣਦੇ ਹੋਣਗੇ। ਅਸੀਂ ਤਾਂ ਅੰਦਾਜ਼ਾ ਹੀ ਲਾ ਸਕਦੇ ਹਾਂ।

ਜਵਾਹਰ ਲਾਲ ਨੇ ਜੇਲ੍ਹ ਜੀਵਨ ਦੇ ਬਾਰੇ ਲਿਖਿਆ ਹੈ: ''ਜੀਵਨ ਨੀਰਸ ਹੋ ਜਾਂਦਾ ਹੈ। ਇਕਦਮ ਬੇਰੰਗ, ਬੇਸਵਾਦ। ਇਸ ਤਰ੍ਹਾਂ ਜਿਵੇਂ ਬੰਜਰ ਜ਼ਮੀਨ ਦੇ ਚਾਰੇ ਪਾਸੇ ਰੇਤ ਹੀ ਰੇਤ। ਨਾ ਕੋਈ ਦਰਖ਼ਤ, ਨਾ ਟਿੱਲਾ, ਜਿਸਦੀ ਛਾਂ ਵਿਚ ਅਰਾਮ ਕੀਤਾ ਜਾਏ ਅਤੇ ਤਪਦੀ ਧੁੱਪ ਤੋਂ ਬਚਾਅ ਹੋ ਸਕੇ।''

ਪਰੰਤੂ ਉਨ੍ਹਾਂ ਨੂੰ ਸ਼ਿਕਾਇਤ ਨਹੀਂ ਸੀ ਕਿ ਜੇਲ੍ਹ ਜਾਣਾ ਪਿਆ। ਉਹ ਜਾਣਦੇ ਸਨ ਕਿ ਇਕ ਵੱਡੇ ਕੰਮ ਲਈ ਤਿਆਗ ਕਰ ਰਹੇ ਹਨ। ਦੇਸ਼ ਦੇ ਪਿਆਰ ਦੀ ਕੀਮਤ ਚੁਕਾ ਰਹੇ ਹਨ। ਜੇਲ੍ਹ ਵਿੱਚ ਬਿਤਾਏ ਦਿਨਾਂ ਨੂੰ ਯਾਦ ਕਰਕੇ ਉਹ ਆਪਣੇ ਆਪ ਨੂੰ ਪੁੱਛਦੇ: ''ਕੀ ਇਹ ਕਰਨਾ ਠੀਕ ਸੀ?'' ਇਸ ਸਵਾਲ ਦੇ ਜਵਾਬ ਦੇਣ ਵਿੱਚ ਉਨ੍ਹਾਂ ਨੂੰ ਦੇਰ ਨਹੀਂ ਲਗਦੀ ਸੀ। ਆਪਣੀ ਸਵੈ-ਜੀਵਨੀ ਵਿੱਚ ਲਿਖਦੇ ਹਨ: ''ਜੇ ਫ਼ਿਰ ਅਜਿਹਾ ਸਮਾਂ ਆਏ ਤਾਂ ਮੈਂ ਫ਼ਿਰ ਜੇਲ੍ਹ ਜਾਣ ਦੇ ਹੱਕ ਵਿਚ ਫੈਸਲਾ ਕਰਾਂਗਾ।''

ਜੇਲ੍ਹ ਦੀ ਜ਼ਿੰਦਗੀ ਕਾਰਨ ਜਵਾਹਰ ਲਾਲ ਵਿਚ ਕਦੇ ਨਿਰਾਸ਼ਾ ਜਾ ਕੜਵਾਹਟ ਨਹੀਂ ਆਈ। ਉਨ੍ਹਾਂ ਨੇ ਉਸ ਸਮੇਂ ਦੀ ਵਰਤੋਂ ਆਪਣੇ ਆਦਰਸ਼ ਵੱਲ ਵਧਣ ਲਈ ਕੀਤੀ। ਬਾਹਰ ਦੀ ਜ਼ਿੰਦਗੀ ਵਿਚ ਉਹ ਜੋ ਨਹੀਂ ਕਰ ਸਕਦੇ ਸਨ ਉਹ ਜੇਲ੍ਹ ਦੇ ਅੰਦਰ ਕੀਤਾ। ਬਾਹਰ ਸਮੇਂ ਦੀ ਘਾਟ ਰਹਿੰਦੀ ਸੀ। ਮਿਲਣ ਵਾਲੇ ਆਉਂਦੇ ਰਹਿੰਦੇ। ਇਥੇ ਉਥੇ ਆਉਣਾ ਜਾਣਾ ਪੈਂਦਾ। ਸਭਾਵਾਂ ਹੁੰਦੀਆਂ। ਸੋਚਣ ਅਤੇ ਪੜ੍ਹਨ ਲਿਖਣ ਲਈ ਸਮਾਂ ਬਹੁਤ ਘੱਟ ਮਿਲਦਾ। ਜਵਾਹਰ ਲਾਲ ਜੀ ਨੂੰ ਫੁੱਲਾਂ ਅਤੇ ਬੂਟਿਆਂ ਨਾਲ ਪਿਆਰ ਸੀ। ਪਾਲਤੂ ਜਾਨਵਰਾਂ ਨਾਲ ਵੀ ਲਗਾਉ ਸੀ। ਪ੍ਰੰਤੂ ਉਹ ਇਨ੍ਹਾਂ ਦੀ ਸੇਵਾ ਨਹੀਂ ਕਰ ਸਕਦੇ ਸਨ।

ਜੇਲ੍ਹ ਵਿਚ ਉਨ੍ਹਾਂ ਨੂੰ ਇਕ ਸਭਾ ਕਰਨ ਦਾ ਮੌਕਾ ਮਿਲਿਆ। ਅਹਿਮਦਨਗਰ ਕਿਲ੍ਹੇ ਵਿਚ ਆਪਣੀ ਕੋਠੜੀ ਦੇ ਬਾਹਰ ਫੁੱਲ ਉਗਾਏ। ਇਕ ਜੇਲ੍ਹ ਵਿਚ ਇੱਕ ਬੀਮਾਰ ਕੁੱਤੇ ਦੀ ਸੇਵਾ ਕੀਤੀ। ਇਸ ਲਈ ਉਹ ਕੁੱਤੇ ਦੇ ਆਭਾਰੀ ਰਹੇ।

ਸਭ ਤੋਂ ਵੱਡੀ ਗੱਲ ਇਹ ਸੀ ਕਿ ਜੇਲ੍ਹ ਵਿਚ ਉਨ੍ਹਾਂ ਨੂੰ ਲਿਖਣ ਦਾ ਮੌਕਾ ਮਿਲਿਆ। ਉਨ੍ਹਾਂ ਦੀਆਂ ਤਿੰਨ ਵੱਡੀਆਂ ਕਿਤਾਬਾਂ ਜੇਲ੍ਹ ਦੀ ਹੀ ਦੇਣ ਹਨ। ਉਨ੍ਹਾਂ ਦੇ ਨਾਂ ਹਨ, ''ਮੇਰੀ ਕਹਾਣੀ'', ''ਭਾਰਤ ਦੀ ਖੋਜ'' ਅਤੇ ''ਵਿਸ਼ਵ-ਇਤਿਹਾਸ ਦੀਆਂ ਝਲਕੀਆਂ।'' ਇਨ੍ਹਾਂ ਵਿਚ ਭਾਰਤ ਦੀ ਅਜ਼ਾਦੀ ਦੀ ਲੜਾਈ, ਭਾਰਤ ਦੇ ਅਤੀਤ ਅਤੇ ਮਨੁੱਖੀ ਸਮਾਜ

ਦੀ ਤਰੱਕੀ ਦਾ ਬਹੁਤ ਸੋਹਣਾ ਚਿੱਤਰਣ ਹੈ। ਇਨ੍ਹਾਂ ਪੁਸਤਕਾਂ ਕਾਰਨ ਭਾਰਤ ਦੇ ਲੋਕ ਹੀ ਨਹੀਂ, ਸਾਰੀ ਦੁਨੀਆ ਉਨ੍ਹਾਂ ਨੂੰ ਯਾਦ ਕਰੇਗੀ।

ਜੇਲ੍ਹ ਜਾਣ ਤੋਂ ਪਹਿਲਾਂ ਹਰ ਵਾਰ ਮੁਕੱਦਮਾ ਚਲਦਾ ਸੀ। ਜਵਾਹਰ ਲਾਲ ਉਸ ਵਿਚ ਹਿੱਸਾ ਨਹੀਂ ਲੈਂਦੇ ਸਨ। ਆਪਣੀ ਸਫ਼ਾਈ ਨਹੀਂ ਪੇਸ਼ ਕਰਦੇ ਸਨ। ਉਹ ਜਾਣਦੇ ਸਨ ਕਿ ਉਨ੍ਹਾਂ ਨੂੰ ਜੇਲ੍ਹ ਭੇਜਣ ਦਾ ਫੈਸਲਾ ਪਹਿਲੇ ਹੀ ਕੀਤਾ ਜਾ ਚੁੱਕਾ ਹੈ। ਨਿਆਂ ਤਾਂ ਇਕ ਢੋਂਗ ਹੀ ਹੈ। ਸਫ਼ਾਈ ਪੇਸ਼ ਕਰਨ ਦੀ ਜਗ੍ਹਾ ਉਹ ਬਿਆਨ ਦਿੰਦੇ। ਉਸ ਬਿਆਨ ਵਿੱਚ ਸ਼ਾਸਨ ਦਾ ਪੋਲ ਖੋਲ੍ਹਦੇ।

ਜਵਾਹਰ ਲਾਲ ਤੇ ਪਹਿਲਾ ਮੁਕੱਦਮਾ 1921 ਵਿਚ ਚਲਿਆ। ਕਾਂਗਰਸ ਆਪਣੇ ਸੇਵਾ ਦਲ ਭਰਤੀ ਕਰ ਰਹੀ ਸੀ। ਰਾਜ ਦੀ ਨਜ਼ਰ ਵਿਚ ਇਹ ਕਨੂੰਨ ਦਾ ਵਿਰੋਧ ਸੀ। ਇਸੇ ਮੁਕੱਦਮੇ ਵਿਚ ਉਨ੍ਹਾਂ ਨੇ ਅੰਗ੍ਰੇਜ਼ ਦੀ ਅਦਾਲਤ ਬਾਰੇ ਆਪਣੀ ਰਾਇ ਦਿੱਤੀ।

ਅਦਾਲਤ ਦੇ ਇਕ ਸਵਾਲ ਦੇ ਜਵਾਬ ਵਿਚ ਜਵਾਹਰ ਲਾਲ ਨੇ ਕਿਹਾ, "ਮੈਂ ਭਾਰਤ ਵਿਚ ਅੰਗ੍ਰੇਜ਼ਾਂ ਦੇ ਰਾਜ ਨੂੰ ਨਹੀਂ ਮੰਨਦਾ। ਅਤੇ ਇਸ ਅਦਾਲਤ ਨੂੰ ਅਦਾਲਤ ਨਹੀਂ ਮੰਨਦਾ। ਇਥੇ ਜੋ ਕੁਝ ਹੋ ਰਿਹਾ ਹੈ ਸਭ ਇਕ ਤਮਾਸ਼ਾ ਹੈ, ਦਿਖਾਵਾ ਹੈ। ਇਹ ਅਦਾਲਤ ਉਹੀ ਕਰੇਗੀ ਜੋ ਕਰਨ ਲਈ ਇਸਨੂੰ ਕਿਹਾ ਜਾਏਗਾ।"

ਪਹਿਲੀ ਜੇਲ੍ਹ ਯਾਤਰਾ ਤੋਂ ਉਹ 3 ਮਾਰਚ, 1922 ਨੂੰ ਬਾਹਰ ਆਏ। ਬਾਹਰ ਆ ਕੇ ਉਹ ਬਦੇਸ਼ੀ ਕੱਪੜਿਆਂ ਦੇ ਵਿਰੋਧ ਵਿਚ ਲੱਗ ਗਏ। ਕੱਪੜਿਆਂ ਦੇ ਦੁਕਾਨਦਾਰਾਂ ਨੂੰ ਕਹਿੰਦੇ ਸਨ ਕਿ ਉਹ ਬਦੇਸ਼ੀ ਕੱਪੜੇ ਨਾ ਲਿਆਉਣ। ਅੰਗ੍ਰੇਜ਼ ਸਰਕਾਰ ਇਸ ਨੂੰ ਅਪਰਾਧ ਮੰਨਦੀ ਸੀ। ਮਈ ਵਿਚ ਮੁਕੱਦਮਾ ਚਲਿਆ। ਉਸ ਵਿਚ ਉਨ੍ਹਾਂ ਨੇ ਇਕ ਲੰਬਾ ਬਿਆਨ ਦਿੱਤਾ। ਉਸਦੇ ਕੁਝ ਲਫ਼ਜ਼ ਭੁਲਾਏ ਨਹੀਂ ਜਾ ਸਕਦੇ। ਜਵਾਹਰ ਲਾਲ ਨੇ ਕਿਹਾ:-

"ਮੈਂ ਆਪਣੇ ਆਪ ਨੂੰ ਬੜੀ ਚੰਗੀ ਕਿਸਮਤ ਵਾਲਾ ਮੰਨਦਾ ਹਾਂ। ਅਜ਼ਾਦੀ ਦੀ ਲੜਾਈ ਵਿਚ ਭਾਰਤ ਦੀ ਸੇਵਾ ਬਹੁਤ ਵੱਡੀ ਗੱਲ ਹੈ। ਇਹ ਸੇਵਾ ਮਹਾਤਮਾ ਗਾਂਧੀ ਜਿਹੇ ਨੇਤਾ ਦੇ ਨਾਲ ਮਿਲ ਕੇ ਕਰਨਾ ਬਹੁਤ ਵੱਡਾ ਸੁਭਾਗ ਹੈ। ਇਕ ਭਾਰਤਵਾਸੀ ਲਈ ਇਸ ਤੋਂ ਵੱਡੀ ਗੱਲ ਹੋਰ ਕੀ ਹੋ ਸਕਦੀ ਹੈ ਕਿ ਉਹ ਆਪਣੇ ਪਿਆਰੇ ਦੇਸ਼ ਲਈ ਦੁੱਖ ਝੱਲੇ। ਇਸ ਤੋਂ ਵੱਡੀ ਗੱਲ ਤਾਂ ਦੇਸ਼ ਦੀ ਸੇਵਾ ਵਿਚ ਮਰ ਜਾਣਾ ਹੀ ਹੋ ਸਕਦੀ ਹੈ।"

ਤੀਜੀ ਜੇਲ੍ਹ ਯਾਤਰਾ ਨਾਭਾ ਵਿਚ ਸਿਰਫ 12 ਦਿਨ ਦੀ ਸੀ। ਉਨ੍ਹਾਂ ਨੇ ਦੇਖਿਆ ਕਿ ਜੱਜ ਅਨਪੜ੍ਹ ਸੀ। ਚੌਥੀ ਵਾਰ ਉਹ ਲੂਣ ਕਾਨੂੰਨ ਤੋੜਨ ਦੇ ਅਪਰਾਧ ਕਾਰਨ ਜੇਲ੍ਹ ਗਏ।



ਨੈਨੀ ਜੇਲ੍ਹ

ਚੌਥੀ ਜੇਲ੍ਹ ਯਾਤਰਾ ਤੋਂ ਆਉਣ ਦੇ ਅੱਠ ਦਿਨ ਬਾਦ ਉਹ ਫਿਰ ਜੇਲ੍ਹ ਭੇਜ ਦਿੱਤੇ ਗਏ। ਉਨ੍ਹਾਂ ਤੇ ਇਹ ਦੋਸ਼ ਲਗਾਇਆ ਗਿਆ ਕਿ ਉਹ ਲੋਕਾਂ ਨੂੰ ਸਰਕਾਰ ਦੇ ਖਿਲਾਫ਼ ਭੜਕਾ ਰਹੇ ਸਨ।

ਉਸ ਵੇਲੇ ਜਵਾਹਰ ਲਾਲ ਕਾਂਗਰਸ ਦੇ ਪ੍ਰਧਾਨ ਸਨ। ਉਨ੍ਹਾਂ ਦੇ ਪ੍ਰਧਾਨਗੀ ਪਦ ਵਿਚ ਲਾਹੌਰ ਕਾਂਗਰਸ ਨੇ ਪੂਰੀ ਅਜ਼ਾਦੀ ਦਾ ਪ੍ਰਸਤਾਵ ਪਾਸ ਕੀਤਾ ਸੀ। ਉਨ੍ਹਾਂ ਨੇ ਅੰਗ੍ਰੇਜ਼ ਦੇ ਸਾਹਮਣੇ ਸਫ਼ਾਈ ਨਹੀਂ ਦਿੱਤੀ।

ਅਦਾਲਤ ਨੂੰ ਉਨ੍ਹਾਂ ਨੇ ਦੱਸਿਆ: ''ਮੈਂ ਭਾਰਤ ਦੀ ਜਨਤਾ ਦਾ ਸੇਵਕ ਹਾਂ। ਕਿਸੇ ਦੂਸਰੇ ਨੂੰ ਆਪਣਾ ਮਾਲਕ ਨਹੀਂ ਮੰਨਦਾ।''

ਉਨ੍ਹਾਂ ਨੇ ਇਹ ਵੀ ਕਿਹਾ, ''ਸਾਡਾ ਵਿਰੋਧ ਅੰਗ੍ਰੇਜ਼ ਜਨਤਾ ਨਾਲ ਨਹੀਂ। ਸਾਡਾ ਵਿਰੋਧ ਸਾਮਰਾਜਵਾਦ ਨਾਲ ਹੈ। ਉਸਦਾ ਸ਼ਿਕਾਰ ਅੰਗ੍ਰੇਜ਼ ਜਨਤਾ ਅਤੇ ਕਾਮੇ ਵੀ ਉਸੇ ਤਰ੍ਹਾਂ ਹਨ ਜਿਵੇਂ ਅਸੀਂ ਹਾਂ। ਉਸ ਸਾਮਰਾਜ ਅਤੇ ਬਰਤਾਨੀਆਂ ਪ੍ਰਤੀ ਅਸੀਂ ਵਫ਼ਾਦਾਰ ਨਹੀਂ।''

''ਬਰਤਾਨੀਆਂ ਦਾ ਝੰਡਾ ਸਾਡਾ ਅਪਮਾਨ ਹੈ। ਮੈਂ ਕੇਵਲ ਭਾਰਤ ਦੀ ਜਨਤਾ ਦਾ ਵਫ਼ਾਦਾਰ ਹਾਂ। ਕਿਸੇ ਬਾਦਸ਼ਾਹ ਜਾਂ ਵਿਦੇਸ਼ੀ ਸਰਕਾਰ ਦਾ ਵਫ਼ਾਦਾਰ ਨਹੀਂ।''

ਜਵਾਹਰ ਲਾਲ ਨੇ ਸਰਕਾਰ ਦੀ ਆਗਿਆਂ ਨਹੀਂ ਮੰਨੀ। ਛੇਵੀਂ ਵਾਰ ਜੇਲ੍ਹ ਗਏ। ਉਨ੍ਹਾਂ ਨੂੰ ਹੁਕਮ ਦਿੱਤਾ ਗਿਆ ਕਿ ਉਹ ਇਲਾਹਾਬਾਦ ਦੀ ਹੱਦ ਦੇ ਬਾਹਰ ਨਹੀਂ ਜਾ ਸਕਦੇ। ਅਦਾਲਤ ਵਿਚ ਜਾ ਕੇ ਉਨ੍ਹਾਂ ਨੇ ਕਿਹਾ, ''ਮੈਂ ਕਾਂਗਰਸ ਦਾ ਵੱਡਾ ਮੰਤਰੀ ਹਾਂ। ਬਹੁਤ ਸਾਰੀਆਂ ਦੂਜੀਆਂ ਕਮੇਟੀਆਂ ਵਿਚ ਵੀ ਹਾਂ। ਆਪਣੇ ਇਨ੍ਹਾਂ ਕੰਮਾਂ ਵਿਚ ਮੈਂ ਕੋਈ ਰੁਕਾਵਟ ਨਹੀਂ ਆਉਣ ਦਿਆਂਗਾ।''

ਉਨ੍ਹਾਂ ਨੇ ਇਹ ਵੀ ਕਿਹਾ ਕਿ, ''ਆਪਣੇ ਕੰਮ ਦੇ ਬਾਰੇ ਵਿਚ ਮੈਂ ਸਿਰਫ ਕਾਂਗਰਸ ਦਾ ਹੁਕਮ ਮੰਨ ਸਕਦਾ ਹਾਂ। ਜੇ ਅਦਾਲਤ ਚਾਹੇ ਤਾਂ ਮੈਂ ਸਰਕਾਰੀ ਹੁਕਮ ਕਾਂਗਰਸ ਦੇ ਅੱਗੇ ਰੱਖ ਦਿਆਂਗਾ। ਉਹ ਜੋ ਕਹੇ ਉਹੀ ਮੰਨਾਂਗਾ।''

ਅਦਾਲਤ ਨੇ ਉਨ੍ਹਾਂ ਨੂੰ ਦੋ ਸਾਲ ਦੀ ਸਖਤ ਸਜ਼ਾ ਅਤੇ 500 ਰੁਪਏ ਜੁਰਮਾਨਾ ਸੁਣਾਇਆ। ਜੁਰਮਾਨੇ ਦੀ ਵਸੂਲੀ ਲਈ ਉਨ੍ਹਾਂ ਦੀ ਗੱਡੀ ਨਿਲਾਮ ਕਰ ਦਿੱਤੀ ਗਈ।

ਇਸ ਤਰ੍ਹਾਂ ਬਿਨ੍ਹਾਂ ਡਰੇ ਉਹ ਖੁਲ੍ਹ ਕੇ ਬੋਲਦੇ ਸਨ। ਦੇਸ਼ ਦੀ ਇੱਜ਼ਤ ਨੂੰ ਸਦਾ ਉੱਚਾ ਰਖਦੇ ਸਨ। ਚਾਹੇ ਜੇਲ੍ਹ ਜਾਣਾ ਪਏ ਜਾਂ ਘਰ ਲੁੱਟ ਜਾਏ।



ਜਵਾਹਰ ਲਾਲ ਜੇਲ੍ਹ ਤੋਂ ਬਾਹਰ

# 8. ਪਿਤਾ-ਪੁੱਤਰ ਸੰਬੰਧ

ਆਪਣੇ ਪਿਤਾ ਜੀ ਦੇ ਨਾਲ ਸੰਬੰਧ ਜਵਾਹਰ ਲਾਲ ਜੀ ਦੇ ਜੀਵਨ ਦਾ ਇਕ ਰੌਚਕ ਪਹਿਲੂ ਹੈ। ਪਿਤਾ-ਪੁੱਤਰ ਇਕ ਦੂਜੇ ਦੇ ਦੋਸਤ ਸਨ। ਉਨ੍ਹਾਂ ਦੇ ਸੰਬੰਧਾਂ ਵਿਚ ਸਤਿਕਾਰ ਸੀ, ਪਿਆਰ ਸੀ, ਡਰ ਨਹੀਂ ਸੀ। ਇਕ ਦੂਜੇ ਨਾਲ ਖੁਲ੍ਹ ਕੇ ਗੱਲਾਂ ਕਰਦੇ ਸਨ। ਦੋਹਾਂ ਨੇ ਇਕ ਦੂਜੇ ਤੇ ਅਸਰ ਪਾਇਆ। ਇਸ ਪ੍ਰਭਾਵ ਨੂੰ ਸਮਝਣ ਨਾਲ ਜਵਾਹਰ ਲਾਲ ਨੂੰ ਪਛਾਨਣ ਵਿਚ ਬਹੁਤ ਮੱਦਦ ਮਿਲਦੀ ਹੈ।

ਮੋਤੀ ਲਾਲ ਨਹਿਰੂ ਇਕ ਸਫਲ ਵਕੀਲ ਸਨ। ਖੂਬ ਕਮਾਉਂਦੇ ਸਨ। ਸੁਖ ਅਤੇ ਅਨੰਦ ਦਾ ਜੀਵਨ ਜੀਣਾ ਚਾਹੁੰਦੇ ਸਨ। ਘਰ ਵਿਚ ਹਰ ਤਰ੍ਹਾਂ ਦੇ ਦੇਸ਼ੀ, ਵਿਦੇਸ਼ੀ ਖਾਣੇ ਪੱਕਦੇ ਸਨ। ਦੋਸਤ ਮਿੱਤਰ ਆਉਂਦੇ ਸਨ। ਦਾਅਵਤਾਂ ਹੁੰਦੀਆਂ ਸਨ। ਸੁਖ ਦਾ ਸ਼ਾਇਦ ਕੋਈ ਹੀ ਸਾਧਨ ਹੋਏਗਾ, ਜਿਹੜਾ ਉਨ੍ਹਾਂ ਦੇ 'ਆਨੰਦ ਭਵਨ' ਵਿਚ ਨਾ ਹੋਵੇ। ''ਅਸੀਂ ਕਿਸੇ ਨਾਲੋਂ ਘੱਟ ਨਹੀਂ'' ਦਾ ਬੋਲ ਬਿਨ੍ਹਾਂ ਬੋਲੇ ਉਸ ਘਰ ਵਿਚ ਗੂੰਜਦਾ ਸੀ।

ਆਪਣੇ ਪੁੱਤਰ ਜਵਾਹਰ ਲਾਲ ਨੂੰ ਵੀ ਉਹ ਅਜਿਹਾ ਹੀ ਜੀਵਨ ਦੇਣਾ ਚਾਹੁੰਦੇ ਸਨ। ਇਸ ਲਈ ਸਰੀਰ ਅਤੇ ਦਿਮਾਗ਼ ਨੂੰ ਚੌਕਸ ਕਰਨ ਦੀ ਹਰ ਸਹੂਲਤ ਦਿੱਤੀ ਗਈ। ਘੋੜਸਵਾਰੀ ਸਿੱਖਣ ਲਈ ਘੋੜੇ ਅਤੇ ਸਾਈਸ ਸਨ। ਤੈਰਨ ਲਈ ਘਰ ਵਿਚ ਤਲਾਅ ਸੀ। ਬੁੱਧੀ ਨੂੰ ਚਮਕਾਉਣ ਲਈ ਵਧੀਆ ਅਧਿਆਪਕ ਸਨ। ਉਨ੍ਹਾਂ ਨੂੰ ਵਿਲਾਇਤ ਵਿਚ ਚੰਗੇ ਤੋਂ ਚੰਗੇ ਸਕੂਲਾਂ, ਕਾਲਜਾਂ ਵਿੱਚ ਸਿੱਖਿਆ ਦਿਵਾਈ।

ਪਰੰਤੂ ਜਵਾਹਰ ਲਾਲ ਨੇ ਆਪਣੇ ਪਿਤਾ ਦੀ ਇੱਛਾ ਪੂਰੀ ਨਹੀਂ ਕੀਤੀ। ਮੋਤੀ ਲਾਲ ਜੀ ਉਨ੍ਹਾਂ ਨੂੰ ਜੋ ਬਨਾਉਣਾ ਚਾਹੁੰਦੇ ਸਨ ਉਹ ਨਹੀਂ ਬਣੇ। ਬੋਲ ਚਾਲ ਅਤੇ ਖਾਣ ਪਹਿਨਣ ਵਿਚ ਜਵਾਹਰ ਲਾਲ ਦੀ ਬਹੁਤ ਰੁਚੀ ਸੀ। ਉਹ ਸਫਾਈ ਪਸੰਦ ਸਨ। ਪਰ ਉਸ ਤੋਂ ਵੱਧ ਉਨ੍ਹਾਂ ਨੂੰ ਕੁਝ ਹੋਰ ਪਿਆਰਾ ਸੀ। ਦੇਸ਼ ਦੀ ਸੇਵਾ ਦੀ ਭਾਵਨਾ ਸਭ ਤੋਂ ਵੱਧ ਬਲਵਾਨ ਸੀ। ਇਸ ਲਈ ਉਹ ਸਭ ਕੁਝ ਛੱਡਣ ਲਈ ਤਿਆਰ ਸਨ।

ਮੋਤੀ ਲਾਲ ਜੀ ਦੇਸ਼ ਸੇਵਾ ਦੇ ਵਿਰੋਧੀ ਨਹੀਂ ਸਨ। ਰਾਜਨੀਤੀ ਵਿਚ ਰੁਚੀ ਵੀ ਲੈਂਦੇ ਸਨ। ਪਰੰਤੂ ਉਹ ਇਸ ਨੂੰ ਆਪਣੇ ਪੇਸ਼ੇ ਵਿਚ ਰੁਕਾਵਟ ਨਹੀਂ ਬਣਨ ਦਿੰਦੇ ਸਨ। ਰਾਜਨੀਤੀ ਦੀਆਂ ਗੱਲਾਂ ਖਾਣੇ ਦੇ ਮੇਜ਼ ਤਕ ਰਹਿੰਦੀਆਂ ਸਨ। ਜਾਂ ਫਿਰ ਕਦੇ ਕਦੇ ਸਭਾ-ਸੰਮੇਲਨ ਵਿਚ ਹਿੱਸਾ ਲੈਂਦੇ ਸਨ। ਅਜਿਹਾ ਸਿਰਫ ਮੋਤੀ ਲਾਲ ਜੀ ਹੀ ਨਹੀਂ ਕਰਦੇ ਸਨ। ਉਸ ਸਮੇਂ ਦੇ ਸਭ ਲੋਕ ਕਰਦੇ ਸਨ।

ਮੋਤੀ ਲਾਲ ਜੀ ਚਾਹੁੰਦੇ ਸੀ ਕਿ ਜਵਾਹਰ ਲਾਲ ਵੀ ਉਹੋ ਜਿਹੀ ਹੀ ਰਾਜਨੀਤੀ ਕਰੇ। ਭਾਰਤ ਵਿਚ ਕੀ ਹੋ ਰਿਹਾ ਹੈ ਇਸਦੀ ਖਬਰ ਉਹ ਖ਼ੁਦ ਆਪਣੇ ਪੁੱਤਰ ਨੂੰ ਦਿੰਦੇ ਸਨ। ਹਫਤੇ ਵਿਚ ਇਕ ਵਾਰ ਚਿੱਠੀ ਵਿਚ ਸਾਰੀਆਂ ਖਾਸ ਖਾਸ ਖਬਰਾਂ ਲਿਖਦੇ ਸਨ। ਇਹ ਤਾਂ ਉਨ੍ਹਾਂ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਉਨ੍ਹਾਂ ਦਾ ਲਾਡਲਾ ਬੇਟਾ ਸੰਘਰਸ਼ ਦੀ ਰਾਜਨੀਤੀ ਦੀ ਮੁਸ਼ਕਿਲ ਰਾਹ ਤੇ ਤੁਰ ਪਏਗਾ।

ਜਵਾਹਰ ਲਾਲ ਨੂੰ ਅਜਿਹੀ ਖਾਲੀ ਸਮੇਂ ਦੀ ਰਾਜਨੀਤੀ ਪਸੰਦ ਨਹੀਂ ਸੀ। ਉਨ੍ਹਾਂ ਦੇ ਮਨ ਵਿਚ ਦੇਸ਼ ਪਿਆਰ ਦੀ ਅੱਗ ਮਘ ਰਹੀ ਸੀ। ਉਹ ਕੁਝ ਕਰਨਾ ਚਾਹੁੰਦੇ ਸਨ। ਸਮਾਜ ਨੂੰ ਬਦਲਣਾ ਚਾਹੁੰਦੇ ਸਨ। ਸਿਰਫ਼ ਭਾਸ਼ਨ ਦੇ ਕੇ ਹੀ ਨਹੀਂ। ਸਮਾਜ ਨੂੰ ਝੰਜੋੜ ਕੇ, ਜਗਾ ਕੇ।

ਕਿਹੋ ਜਿਹੀ ਰਾਜਨੀਤੀ ਕਰਨੀ ਚਾਹੀਦੀ ਹੈ ਇਸਤੇ ਪਿਤਾ ਪੁੱਤਰ ਦੇ ਵਿਚਾਰ ਇਕੋ ਜਿਹੇ ਨਹੀਂ ਸਨ। ਇਸ ਕਾਰਨ ਸ਼ੁਰੂ ਵਿਚ ਕੁਝ ਤਣਾਅ ਵੀ ਰਿਹਾ। ਖਿਚੋਤਾਣ ਵੀ ਹੋਈ। ਮੋਤੀ ਲਾਲ ਜੀ ਨੂੰ ਨਿਰਾਸ਼ਾ ਵੀ ਹੋਈ ਹੋਵੇਗੀ। ਉਨ੍ਹਾਂ ਦਾ ਬੇਟਾ ਫੁੱਲਾਂ ਵਾਲੀ ਸੇਜ ਛੱਡ ਕੇ ਕੰਡਿਆਂ ਭਰੇ ਰਾਹ ਦਾ ਮੁਸਾਫਰ ਬਣ ਰਿਹਾ ਸੀ। ਉਨ੍ਹਾਂ ਦੀ ਆਪਣੀ ਸਾਖ਼ ਦੇ ਕਾਰਨ ਮੋਟੀ ਫ਼ੀਸ ਦੇ ਮੁਕੱਦਮੇ ਬੇਟੇ ਨੂੰ ਮਿਲਣ ਲੱਗ ਪਏ ਸਨ। ਮੋਤੀ ਲਾਲ ਜੀ ਦੀ ਪਹਿਲੀ ਫ਼ੀਸ ਪੰਜ ਸੌ ਰੁਪਏ ਸੀ। ਜਵਾਹਰ ਲਾਲ ਦੀ ਪਹਿਲੀ ਫੀਸ ਪੰਜ ਰੁਪਏ ਸੀ। ਪਰੰਤੂ ਉਨ੍ਹਾਂ ਨੂੰ ਵਕਾਲਤ ਵਿਚ ਰੁਚੀ ਨਹੀਂ ਸੀ। ਥੋੜ੍ਹੇ ਹੀ ਸਾਲਾਂ ਵਿਚ ਉਹ ਸਭ ਕੁਝ ਛਡ-ਛਡਾ ਕੇ ਅਜ਼ਾਦੀ ਦੀ ਲੜਾਈ ਵਿਚ ਪੂਰੀ ਤਰ੍ਹਾਂ ਜੁਟ ਗਏ।

ਮੋਤੀ ਲਾਲ ਜੀ ਦੀ ਨਿਰਾਸ਼ਾ ਥੋੜ੍ਹੇ ਸਮੇਂ ਲਈ ਹੀ ਸੀ। ਕੁਝ ਹੀ ਸਮੇਂ ਵਿਚ ਉਨ੍ਹਾਂ ਨੂੰ ਜਵਾਹਰ ਲਾਲ ਜੀ ਦੀ ਜਿੱਦ ਸਮਝ ਵਿਚ ਆ ਗਈ। ਇਸ ਵਿਚ ਗਾਂਧੀ ਜੀ ਦਾ

ਕਾਫ਼ੀ ਅਸਰ ਰਿਹਾ। ਉਹ ਆਪ ਵੀ ਸੁਖ-ਆਰਾਮ ਛੱਡ ਕੇ ਉਸੇ ਮੁਸ਼ਕਿਲ ਰਸਤੇ ਤੇ ਚੱਲ ਪਏ ਜਿਸ ਤੇ ਜਵਾਹਰ ਲਾਲ ਚਲ ਰਹੇ ਸਨ। ਫਿਰ ਤਾਂ ਪਿਤਾ ਪੁੱਤਰ ਇਕ ਹੀ ਰਾਹ ਤੇ ਚੱਲਣ ਵਾਲੇ ਸਾਥੀ ਬਣ ਗਏ। ਘਰ ਵਿਚ ਜਿੰਨੇ ਬਦੇਸ਼ੀ ਕੱਪੜੇ ਸਨ, ਸਭ ਨਾ-ਮਿਲਵਰਤਨ ਲਹਿਰ ਦੌਰਾਨ ਸਾੜ ਦਿੱਤੇ।

ਪਿਤਾ-ਪੁੱਤਰ ਦੀ ਰਾਜਨੀਤੀ ਦੀ ਰੁਚੀ ਵਿਚ ਕਿਹੋ ਜਿਹਾ ਫ਼ਰਕ ਸੀ, ਇਹ 1907 ਦੀਆਂ ਘਟਨਾਵਾਂ ਵਿਚ ਦਿਖਾਈ ਦਿੰਦਾ ਹੈ। ਮੋਤੀ ਲਾਲ ਜੀ ਨੂੰ ਉੱਤਰ ਪ੍ਰਦੇਸ਼ ਦੇ ਸੂਬਾਈ ਕਾਂਗਰਸ ਸੰਮੇਲਨ ਦਾ ਸਭਾਪਤੀ ਬਨਾਉਣ ਦਾ ਫੈਸਲਾ ਕੀਤਾ ਗਿਆ। ਉਨ੍ਹਾਂ ਨੇ ਜਵਾਹਰ ਲਾਲ ਜੀ ਨੂੰ ਲਿਖਿਆ: ''ਮੈਂ ਇਹ ਅਹੁਦਾ ਮਜ਼ਬੂਰੀ ਵਿਚ ਸਵੀਕਾਰ ਕਰ ਰਿਹਾ ਹਾਂ। ਇਹ ਮੇਰੇ ਲਈ ਬਿਲਕੁਲ ਨਵੀਂ ਗੱਲ ਹੈ। ਪਤਾ ਨਹੀਂ ਕਿ ਦੋਸਤਾਂ ਨੂੰ ਮੇਰੇ ਤੋਂ ਜੋ ਉਮੀਦਾਂ ਹਨ, ਉਹ ਪੂਰੀਆਂ ਕਰ ਸਕਾਂਗਾ ਜਾਂ ਨਹੀਂ।

ਜਵਾਹਰ ਲਾਲ ਪਿਤਾ ਨੂੰ ਰਾਜਨੀਤੀ ਵਿਚ ਦੇਖ ਕੇ ਬਹੁਤ ਖੁਸ਼ ਸਨ। ਉਨ੍ਹਾਂ ਨੇ ਜਵਾਬ ਵਿਚ ਲਿਖਿਆ, ''ਮੈਨੂੰ ਯਕੀਨ ਹੈ ਕਿ ਇਸ ਨਵੇਂ ਕੰਮ ਵਿਚ ਵੀ ਤੁਸੀਂ ਉਵੇਂ ਹੀ ਸਫ਼ਲ ਹੋਵੋਗੇ, ਜਿਸ ਤਰ੍ਹਾਂ ਦੂਜੇ ਕੰਮਾਂ ਵਿਚ ਸਫ਼ਲ ਰਹੇ ਹੋ। ਤੁਸੀਂ ਇਸ ਪਾਸੇ ਆਉਣ ਵਿਚ ਪਹਿਲਾਂ ਹੀ ਬਹੁਤ ਦੇਰ ਕਰ ਦਿੱਤੀ ਹੈ। ਮੇਰਾ ਖਿਆਲ ਹੈ ਕਿ ਇਹ ਦੇਰੀ ਅੱਗੇ ਚੱਲ ਕੇ ਜ਼ਿਆਦਾ ਹੌਸਲੇ ਦਾ ਕਾਰਨ ਬਣੇਗੀ।''

ਜਵਾਹਰ ਲਾਲ ਨੂੰ ਆਰਾਮ ਅਤੇ ਸਾਵਧਾਨੀ ਪਸੰਦ ਨਹੀਂ ਸੀ। ਇਸ ਤੋਂ ਮੋਤੀ ਲਾਲ ਜੀ ਨੂੰ ਫ਼ਿਕਰ ਰਹਿੰਦਾ ਸੀ। ਉਨ੍ਹਾਂ ਨੇ ਬੇਟੇ ਨੂੰ ਲਿਖਿਆ ਕਿ ਵਿਸ਼ਵ ਵਿਦਿਆਲਯ ਵਿਚ ਮਜਲਿਸ ਤੋਂ ਦੂਰ ਰਹਿਣ। ਮਜਲਿਸ ਭਾਰਤੀ ਵਿਦਿਆਰਥੀਆਂ ਦੀ ਸੰਸਥਾ ਸੀ। ਉਸ ਵਿਚ ਭਾਰਤ ਦੀ ਰਾਜਨੀਤੀ ਦੀ ਚਰਚਾ ਹੁੰਦੀ ਸੀ। ਜਵਾਹਰ ਲਾਲ ਉਸ ਤੋਂ ਦੂਰ ਨਹੀਂ ਰਹੇ। ਨੇੜੇ ਤੋਂ ਉਸਨੂੰ ਦੇਖਿਆ ਪਰ ਉਸ ਦੇ ਅਸਰ ਹੇਠ ਨਹੀਂ ਆਏ। ਉਥੇ ਗੱਲਾਂ ਜ਼ਿਆਦਾ ਸਨ ਕੰਮ ਘੱਟ।

ਭਾਰਤ ਦੀ ਰਾਜਨੀਤੀ ਵਿਚ ਦੋ ਤਰ੍ਹਾਂ ਦੇ ਲੋਕ ਸਨ। ਇਕ ਤਾਂ ਉਹ ਜਿਹੜੇ ਕਾਨੂੰਨ ਦੇ ਅੰਦਰ ਰਹਿ ਕੇ ਹੱਕ ਮੰਗਦੇ ਸਨ। ਉਨ੍ਹਾਂ ਨੂੰ ਨਰਮ ਦਲ ਕਿਹਾ ਜਾਂਦਾ ਸੀ। ਦੂਜੇ ਹੱਕ ਲੈਣ ਲਈ ਲੜਨਾ ਚਾਹੁੰਦੇ ਸਨ। ਉਨ੍ਹਾਂ ਨੂੰ ਗਰਮ ਦਲ ਕਿਹਾ ਜਾਂਦਾ ਸੀ। ਮੋਤੀ ਲਾਲ ਜੀ ਦੇ ਖਿਆਲ ਨਰਮ ਦਲ ਵਾਲਿਆਂ ਨਾਲ ਮਿਲਦੇ ਸਨ। ਜਵਾਹਰ ਲਾਲ ਗਰਮ ਦਲ ਵਾਲਿਆਂ ਦੇ ਜ਼ਿਆਦਾ ਨੇੜੇ ਸਨ। ਇਸ ਮੱਤਭੇਦ ਨੂੰ ਲੈ ਕੇ ਪਿਤਾ ਪੁੱਤਰ ਵਿਚ ਕਦੇ ਕਦੇ ਤਣਾਉ ਹੋ ਜਾਂਦਾ ਸੀ। ਅਜਿਹੀ ਹੀ ਕੌੜੀ ਬਹਿਸ ਉਨ੍ਹਾਂ ਵਿਚ 1907-08

ਵਿਚ ਹੋਈ। ਇਸ ਬਹਿਸ ਨੂੰ ਖਤਮ ਕਰਨ ਲਈ ਮੋਤੀ ਲਾਲ ਜੀ ਨੇ ਲਿਖਿਆ: "ਮੈਨੂੰ ਤੁਹਾਡੀ ਰਾਜਨੀਤੀ ਪਸੰਦ ਨਹੀਂ ਹੈ। ਇਸ ਲਈ ਕਦੇ ਕਦੇ ਆਪਣੇ ਸੁਭਾਅ ਦੇ ਮੁਤਾਬਿਕ ਤਿੱਖੀ ਗੱਲ ਵੀ ਕਹਿ ਦਿੰਦਾ ਹਾਂ। ਇਸਦਾ ਕੋਈ ਮਹੱਤਵ ਨਹੀਂ। ਮੇਰਾ ਪਿਆਰ ਤੁਹਾਡੇ ਲਈ ਬਹੁਤ ਜ਼ਿਆਦਾ ਹੈ। ਜਦੋਂ ਤਕ ਮੈਂ ਬਦਲ ਨਾ ਜਾਵਾਂ ਉਸ ਵਿਚ ਕੁਝ ਫ਼ਰਕ ਨਹੀਂ ਆ ਸਕਦਾ।"

ਜਵਾਹਰ ਲਾਲ ਜੀ ਨੇ ਗਾਂਧੀ ਜੀ ਦੇ ਬੁਲਾਵੇ ਤੇ ਸਤਿਆਗ੍ਰਹਿ ਵਿਚ ਸ਼ਾਮਿਲ ਹੋਣ ਦੀ ਸੋਚੀ। ਇਹ ਫੈਸਲਾ ਮੰਨਣਾ ਮੋਤੀ ਲਾਲ ਜੀ ਲਈ ਬਹੁਤ ਮੁਸ਼ਕਲ ਸੀ। ਉਹ ਸਹਿ ਨਹੀਂ ਸਕਦੇ ਸੀ ਕਿ ਉਨ੍ਹਾਂ ਦਾ ਦੁਲਾਰਾ ਜੇਲ੍ਹ ਵਿਚ ਜਾਏ। ਰੁੱਖੀ ਸੁੱਖੀ ਰੋਟੀ ਖਾਏ। ਜ਼ਮੀਨ ਤੇ ਸੌਂਵੇ।

ਮੋਤੀ ਲਾਲ ਜੀ ਨੇ ਬੇਟੇ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਕਿਹਾ ਕਿ ਸੋਚ ਸਮਝ ਤੋਂ ਕੰਮ ਲੈਣ। ਤੁਹਾਡੀ ਮਾਂ ਬੀਮਾਰ ਹੈ, ਤੁਸੀਂ ਜੇਲ੍ਹ ਜਾਓਗੇ ਤਾਂ ਉਸ ਤੇ ਕੀ ਗੁਜਰੇਗੀ। ਤੁਹਾਡਾ ਪਿਉ ਬੁੱਢਾ ਹੋ ਰਿਹਾ ਹੈ। ਉਸਦੀ ਵਕਾਲਤ ਕਿਥੇ ਜਾਏਗੀ? ਆਪਣੀ ਜਵਾਨ ਪਤਨੀ ਅਤੇ ਛੋਟੀ ਜਿਹੀ ਬੇਟੀ ਦਾ ਫ਼ਿਕਰ ਕਰੋ।

ਇਹ ਸਭ ਗੱਲਾਂ ਜਵਾਹਰ ਲਾਲ ਨੂੰ ਉਨ੍ਹਾਂ ਦੇ ਸੰਕਲਪ ਤੋਂ ਹਟਾਉਣ ਲਈ ਕਹੀਆਂ ਗਈਆਂ ਸਨ। ਜਦੋਂ ਹੋਰ ਨਾ ਚਲੀ ਤਾਂ ਗਾਂਧੀ ਜੀ ਨੂੰ ਬੁਲਾਇਆ। ਕਈ ਘੰਟੇ ਉਨ੍ਹਾਂ ਨਾਲ ਗੱਲਬਾਤ ਹੋਈ। ਅਖੀਰ ਵਿਚ ਗਾਂਧੀ ਜੀ ਨੇ ਕਿਹਾ ਕਿ ਹਾਲੇ ਅਜਿਹਾ ਕਦਮ ਨਹੀਂ ਚੁੱਕਣਾ ਚਾਹੀਦਾ ਜਿਸ ਨਾਲ ਮੋਤੀ ਲਾਲ ਜੀ ਨੂੰ ਦੁੱਖ ਹੋਵੇ।

ਜਲ੍ਹਿਆਂਵਾਲਾ ਬਾਗ਼ ਦੇ ਗੋਲੀ ਕਾਂਡ ਅਤੇ ਪੰਜਾਬ ਵਿਚ ਹੋਏ ਅੱਤਿਆਚਾਰਾਂ ਨੇ ਮੋਤੀ ਲਾਲ ਜੀ ਦੇ ਵਿਚਾਰ ਬਿਲਕੁਲ ਬਦਲ ਦਿਤੇ। ਪਹਿਲੇ ਉਨ੍ਹਾਂ ਦਾ ਖਿਆਲ ਸੀ ਕਿ ਅੰਗ੍ਰੇਜ਼ ਨਿਆਂ ਕਰਨਗੇ। ਹੁਣ ਇਹ ਵਿਸ਼ਵਾਸ ਉਠ ਗਿਆ। ਹੁਣ ਉਹ ਕਾਨੂੰਨ ਦੀ ਹੱਦ ਵਿਚ ਰਹਿ ਕੇ ਲੜਨ ਦਾ ਵੀ ਹੱਠ ਨਹੀਂ ਕਰਦੇ ਸਨ। ਹੁਣ ਉਹ ਆਪਣੇ ਬੇਟੇ ਦੀ ਤਰ੍ਹਾਂ ਸਿੱਧੀ ਲੜਾਈ ਦੇ ਰਸਤੇ ਤੇ ਆ ਗਏ। ਇਸ ਨਾਲ ਪਿਤਾ-ਪੁੱਤਰ ਦਾ ਮਾਨਸਿਕ ਸੰਘਰਸ਼ ਖਤਮ ਹੋ ਗਿਆ।

ਇਸ ਦਾ ਨਤੀਜਾ ਇਹ ਹੋਇਆ ਕਿ 'ਆਨੰਦ ਭਵਨ' ਦੀ ਚਮਕ ਦਮਕ ਹਟ ਗਈ। ਠਾਠ-ਬਾਠ ਦੀ ਜਗ੍ਹਾ ਤੇ ਸਾਦਗੀ ਆ ਗਈ। ਬਦੇਸ਼ੀ ਕੱਪੜਿਆ ਤੇ ਰੇਸ਼ਮ ਨੂੰ ਛੱਡ ਕੇ ਗਾੜ੍ਹੇ ਖੱਦਰ ਦੇ ਕੱਪੜੇ ਪਹਿਨੇ ਜਾਣ ਲੱਗੇ। ਜਵਾਹਰ ਲਾਲ ਦੇ ਜੀਵਨ ਦੀਆਂ

ਬਹੁਤ ਸਾਰੀਆਂ ਕਾਮਯਾਬੀਆਂ ਹਨ। ਆਪਣੇ ਪਿਤਾ ਜੀ ਦੇ ਜੀਵਨ ਨੂੰ ਬਦਲਣਾ ਉਨ੍ਹਾਂ ਵਿਚੋਂ ਸਭ ਤੋਂ ਵੱਡੀ ਹੈ। ਉਨ੍ਹਾਂ ਨੇ ਇਕ ਅਮੀਰ ਨੂੰ ਸਾਧੂ ਬਣਾ ਦਿੱਤਾ।



ਅਨੰਦ ਭਵਨ

# 9. ਰੂਸ ਯਾਤਰਾ

ਛੋਟਾ ਜਿਹਾ ਸਟੇਸ਼ਨ ਸੀ। ਰੂਸ ਦੀ ਉਸ ਹੱਦ ਤੇ ਜਿੱਥੇ ਰੂਸ ਯੂਰਪ ਦੇ ਦੂਜੇ ਦੇਸ਼ਾਂ ਨਾਲ ਮਿਲਦਾ ਹੈ। ਸਟੇਸ਼ਨ ਤੇ ਬੜੀ ਚਹਿਲ ਪਹਿਲ ਸੀ। ਚਾਰੇ ਪਾਸੇ ਲਾਲ ਝੰਡੇ ਲਹਿਰਾ ਰਹੇ ਸਨ। ਜਗ੍ਹਾ-ਜਗ੍ਹਾ ਭਿੰਨ-ਭਿੰਨ ਭਾਸ਼ਾਵਾਂ ਵਿਚ ਲਿਖਿਆ ਸੀ: ''ਸੋਵੀਅਤ ਜਨਤਾ ਆਪਣੇ ਮਹਿਮਾਨਾਂ ਦਾ ਸਵਾਗਤ ਕਰਦੀ ਹੈ।''

ਜਿਹੜੀ ਗੱਡੀ ਹੁਣੇ ਆਈ ਸੀ ਉਸ ਵਿਚ ਦੋ ਖਾਸ ਮਹਿਮਾਨ ਸਨ। ਇਕ ਮੋਤੀ ਲਾਲ ਨਹਿਰੂ ਅਤੇ ਦੂਜੇ ਜਵਾਹਰ ਲਾਲ ਨਹਿਰੂ। ਉਨ੍ਹਾਂ ਦੇ ਨਾਲ ਜਵਾਹਰ ਲਾਲ ਦੀ ਪਤਨੀ ਕਮਲਾ ਅਤੇ ਭੈਣ ਕ੍ਰਿਸ਼ਨਾ ਵੀ ਸਨ। ਦੋਵਾਂ ਔਰਤਾਂ ਨੇ ਭਾਰਤੀ ਤਰੀਕੇ ਦੀਆਂ ਸਾੜੀਆਂ ਪਾਈਆਂ ਹੋਈਆਂ ਸਨ।

ਸਟੇਸ਼ਨ ਤੇ ਜਮ੍ਹਾਂ ਲੋਕ ਇਨ੍ਹਾਂ ਮਹਿਮਾਨਾਂ ਨੂੰ ਬੜੇ ਸਤਿਕਾਰ, ਪਿਆਰ ਅਤੇ ਚਾਅ ਨਾਲ ਨਿਹਾਰ ਰਹੇ ਸਨ। ਉਹ ਲੋਕ ਜਦੋਂ ਗੱਡੀ ਤੋਂ ਉਤਰੇ ਤਾਂ ਭੀੜ ਨੇ ਉਨ੍ਹਾਂ ਨੂੰ ਘੇਰ ਲਿਆ। ਉਚੀ ਉਚੀ ਨਾਅਰੇ ਲਗਾਏ। ਆਪਣੇ ਦੇਸ਼ ਦੀ ਆਜ਼ਾਦੀ ਲਈ ਲੜਨ ਵਾਲਿਆਂ ਲਈ ਰੂਸ ਵਿਚ ਖਾਸ ਸਤਿਕਾਰ ਸੀ।

ਮੋਤੀ ਲਾਲ ਜੀ ਨੂੰ ਆਪਣੇ ਦੇਸ਼ ਦੀ ਯਾਦ ਆ ਗਈ। ਆਜ਼ਾਦੀ ਦਾ ਸੁਨੇਹਾ, ਗਾਂਧੀ ਜੀ ਦਾ ਸੁਨੇਹਾ ਜਨਤਾ ਤਕ ਪਹੁੰਚਾਣ ਲਈ ਕੁਝ ਹੀ ਦਿਨ ਪਹਿਲਾਂ ਉਹ ਭਾਰਤ ਦਾ



ਜਵਾਹਰ ਲਾਲ ਮਾਸਕੋ ਵਿਚ, 1927

ਦੌਰਾ ਕਰ ਚੁੱਕੇ ਸਨ। ਜਿਥੇ ਕਿਤੇ ਉਹ ਜਾਂਦੇ ਅਜਿਹੀ ਹੀ ਭੀੜ ਉਨ੍ਹਾਂ ਦਾ ਸਵਾਗਤ ਕਰਦੀ। ਅਜਿਹਾ ਹੀ ਪਿਆਰ, ਅਜਿਹਾ ਹੀ ਚਾਅ, ਅਜਿਹਾ ਹੀ ਜ਼ੋਸ਼ ਦਿਖਾਈ ਦਿੰਦਾ।

ਮੋਤੀ ਲਾਲ ਜੀ ਨੇ ਬੇਟੇ ਜਵਾਹਰ ਲਾਲ ਦੇ ਕੰਨ ਵਿਚ ਕਿਹਾ, "ਇਹ ਲੋਕ ਸਾਡਾ ਉਹੋ ਜਿਹਾ ਸਵਾਗਤ ਕਰ ਰਹੇ ਹਨ ਜਿਹੋ ਜਿਹਾ ਭਾਰਤ ਵਿਚ ਸਾਡੇ ਲੋਕ ਕਰਦੇ ਹਨ। ਤੁਹਾਨੂੰ ਅਜਿਹਾ ਨਹੀਂ ਲਗਦਾ?"

ਹੋ ਸਕਦਾ ਹੈ ਜਵਾਹਰ ਲਾਲ ਨੂੰ ਵੀ ਉਵੇਂ ਹੀ ਲੱਗਿਆ ਹੋਏ। ਪਰੰਤੂ ਉਨ੍ਹਾਂ ਨੇ ਗੱਲ ਹਾਸੇ ਵਿਚ ਟਾਲਣ ਦੀ ਕੋਸ਼ਿਸ਼ ਕੀਤੀ। ਬੋਲੇ, "ਮੈਨੂੰ ਤਾਂ ਲਗਦਾ ਹੈ ਕਿ ਇਹ ਲੋਕ ਕਮਲਾ ਅਤੇ ਕ੍ਰਿਸ਼ਨਾ ਦੀਆਂ ਸਾੜ੍ਹੀਆਂ ਤੋਂ ਪ੍ਰਭਾਵਿਤ ਹਨ।

ਹਾਸੇ ਦੀ ਗੱਲ ਕਰਕੇ ਸ਼ਾਇਦ ਜਵਾਹਰ ਲਾਲ ਆਪਣੇ ਮਨ ਵਿਚ ਉੱਮਡ ਰਹੇ ਭਾਵਾਂ ਨੂੰ ਸੰਭਾਲ ਰਹੇ ਸਨ। ਰੂਸ ਵਿਚ ਕ੍ਰਾਂਤੀ ਆਇਆ 10 ਸਾਲ ਹੋ ਚੁੱਕੇ ਸਨ। ਜ਼ਾਰ ਦੀ ਤਾਨਾਸ਼ਾਹੀ ਦੀ ਜਗ੍ਹਾ ਤੇ ਮਜ਼ਦੂਰਾਂ ਅਤੇ ਕਿਸਾਨਾਂ ਦਾ ਰਾਜ ਹੋ ਗਿਆ ਸੀ। ਇਸ ਨਾਲ ਦੁਨੀਆ ਭਰ ਵਿਚ ਹਲਚਲ ਮਚ ਗਈ ਸੀ। ਕਈ ਇਸ ਦੀ ਬੇਹੱਦ ਤਾਰੀਫ਼ ਕਰਦੇ ਸਨ ਅਤੇ ਕਈ ਸਖ਼ਤ ਵਿਰੋਧ।

ਜਵਾਹਰ ਲਾਲ ਨੇ ਇਸ ਸੰਬੰਧੀ ਬਹੁਤ ਕੁਝ ਸੁਣਿਆ ਪੜ੍ਹਿਆ ਸੀ। ਉਨ੍ਹਾਂ ਦੇ ਦਿਲ ਵਿਚ ਇਹ ਦੇਖਣ ਦੀ ਬਹੁਤ ਇੱਛਾ ਸੀ ਕਿ ਮਜ਼ਦੂਰ ਕਿਸਾਨ ਕਿਵੇਂ ਰਾਜ ਚਲਾਉਂਦੇ ਹਨ। ਆਪਣੀਆਂ ਭਾਵਨਾਵਾਂ ਦੇ ਬਾਰੇ ਵਿਚ ਉਨ੍ਹਾਂ ਨੇ ਇਸ ਤਰ੍ਹਾਂ ਕਿਹਾ: "ਇਸ ਨੂੰ ਭਾਵੇਂ ਕਿਵੇਂ ਵੀ ਮੰਨੋ, ਚੰਗਾ ਜਾਂ ਮੰਦਾ, ਪਰ ਅਹਿਰਨ ਅਤੇ ਹਥੌੜੇ ਦੇ ਇਸ ਦੇਸ਼ ਵਿਚ ਬੜੀ ਖਿੱਚ ਹੈ। ਇਸ ਤੋਂ ਅੱਖ ਬੰਦ ਨਹੀਂ ਕੀਤੀ ਜਾ ਸਕਦੀ। ਉਥੇ ਮਜ਼ਦੂਰਾਂ ਅਤੇ ਕਿਸਾਨਾਂ ਨੇ ਰਾਜ ਸੰਭਾਲ ਲਿਆ ਹੈ। ਆਪਣੇ ਵਿਰੋਧੀਆਂ ਦੀ ਹਰ ਚਾਲ ਨੂੰ ਮਾਤ ਦੇ ਦਿਤੀ ਹੈ।"

ਜਵਾਹਰ ਲਾਲ ਭਾਰਤ ਨੂੰ ਅੰਗ੍ਰੇਜ਼ੀ ਸਾਮਰਾਜ ਤੋਂ ਆਜ਼ਾਦ ਕਰਾਉਣਾ ਚਾਹੁੰਦੇ ਸਨ। ਰੂਸ ਦੇ ਲੋਕਾਂ ਨੇ ਜ਼ਾਰਸ਼ਾਹੀ ਤੋਂ ਆਜ਼ਾਦੀ ਪ੍ਰਾਪਤ ਕੀਤੀ ਸੀ। ਉਨ੍ਹਾਂ ਦਾ ਤਜਰਬਾ ਸ਼ਾਇਦ ਭਾਰਤ ਦੇ ਕੰਮ ਆਏ।

ਰੂਸ ਵਿਚ ਸਮਾਜ ਦਾ ਨਵਾਂ ਢਾਂਚਾ ਬਣ ਰਿਹਾ ਸੀ। ਸ਼ਾਸਨ ਦਾ ਨਵਾਂ ਰੂਪ ਉੱਭਰਿਆ ਸੀ। ਕਿਹਾ ਜਾਂਦਾ ਸੀ ਕਿ ਸਮਤਾ ਅਤੇ ਬਰਾਬਰੀ ਕਾਇਮ ਹੋ ਰਹੀ ਹੈ। ਉਸ ਸਭ ਵਿਚ ਵੀ ਸਿੱਖਣ ਲਈ ਬਹੁਤ ਕੁਝ ਸੀ।

ਅਤੇ ਫਿਰ ਰੂਸ ਇਕ ਗਵਾਂਢੀ ਦੇਸ਼ ਵੀ ਹੈ। ਤਾਕਤਵਰ ਗਵਾਂਢੀ। ਉਥੇ ਜੋ ਵੀ ਹੋ ਰਿਹਾ ਹੋਵੇ, ਉਸਨੂੰ ਜਾਨਣਾ ਅਤੇ ਸਮਝਣਾ ਜ਼ਰੂਰੀ ਸੀ। ਗਵਾਂਢੀ ਦੋਸਤ ਹੋਏ ਜਾਂ ਦੁਸ਼ਮਣ ਉਸ ਵੱਲ ਅੱਖ ਬੰਦ ਨਹੀਂ ਕੀਤੀ ਜਾ ਸਕਦੀ।

ਇਹ ਸਾਰੀਆਂ ਗੱਲਾਂ ਨੌਜਵਾਨ ਜਵਾਹਰ ਲਾਲ ਦੇ ਮਨ ਦੀ ਇੱਛਾ ਅਤੇ ਚਾਅ ਨੂੰ ਤਿੱਖਾ ਕਰ ਰਹੀਆਂ ਸਨ। ਭਾਰਤ ਨੂੰ ਆਜ਼ਾਦ ਕਰਕੇ ਭਾਰਤੀ ਸਮਾਜ ਨੂੰ ਨਵੀਂ ਦਿਸ਼ਾ ਦੇਣ ਦੀ ਇੱਛਾ ਉਨ੍ਹਾਂ ਦੇ ਮਨ ਵਿਚ ਬੈਠ ਚੁੱਕੀ ਸੀ। ਆਪਣੇ ਆਦਰਸ਼ ਦੀ ਪ੍ਰਾਪਤੀ ਲਈ ਉਹ ਜਿਥੋਂ ਜੋ ਕੁਝ ਸਿੱਖਿਆ ਜਾ ਸਕੇ ਉਹ ਸਿਖਣਾ ਚਾਹੁੰਦੇ ਸਨ।

ਇਸੇ ਕਰਕੇ ਰੂਸੀ ਕ੍ਰਾਂਤੀ ਦੀ ਦਸਵੀਂ ਵਰ੍ਹੇ ਗੰਢ ਤੇ ਰੂਸ ਜਾਣ ਲਈ ਜਦੋਂ ਉਨ੍ਹਾਂ ਨੂੰ ਸੱਦਾ ਮਿਲਿਆ ਤਾਂ ਉਨ੍ਹਾਂ ਨੇ ਪ੍ਰਵਾਨ ਕਰ ਲਿਆ। ਉਹ ਰੂਸ ਦੀ ਨਕਲ ਨਹੀਂ ਕਰਨਾ ਚਾਹੁੰਦੇ ਸਨ। ਉਹ ਕਹਿੰਦੇ ਸਨ ਕਿ ਹਰ ਦੇਸ਼ ਆਪਣੇ ਤਰੀਕੇ ਨਾਲ ਅੱਗੇ ਵਧਦਾ ਹੈ। ਤਾਂ ਵੀ ਜਿਵੇਂ ਹਰ ਆਦਮੀ ਦੂਜੇ ਤੋਂ ਕੁੱਝ ਨਾ ਕੁੱਝ ਸਿੱਖ ਸਕਦਾ ਹੈ ਉਵੇਂ ਹੀ ਹਰ ਦੇਸ਼ ਦੂਸਰਿਆਂ ਤੋਂ ਸਿੱਖ ਸਕਦਾ ਹੈ। ਅਨੁਭਵਾਂ ਅਤੇ ਵਿਚਾਰਾਂ ਦੇ ਲੈਣ ਦੇਣ ਨਾਲ ਹੀ ਮਨੁੱਖੀ ਜੀਵਨ ਦੀ ਤਰੱਕੀ ਹੁੰਦੀ ਹੈ।

ਰੂਸ ਵਿਚ ਉਸ ਸਮੇਂ ਉਨ੍ਹਾਂ ਨੇ ਜ਼ਿਆਦਾ ਵਕਤ ਨਹੀਂ ਬਿਤਾਇਆ। ਸਿਰਫ਼ ਤਿੰਨ ਦਿਨ ਹੀ ਰਹੇ। ਪਰੰਤੂ ਜੋ ਕੁਝ ਉਨ੍ਹਾਂ ਨੇ ਦੇਖਿਆ ਉਸਦਾ ਉਨ੍ਹਾਂ ਦੇ ਮਨ ਤੇ ਡੂੰਘਾ ਅਸਰ ਹੋਇਆ। ਭਾਰਤ ਆ ਕੇ ਉਨ੍ਹਾਂ ਨੇ ਕਈ ਲੇਖ ਲਿਖੇ। ਬਾਦ ਵਿਚ ਇਹ ਸਭ ਲੇਖ ਕਿਤਾਬ ਦੀ ਸ਼ਕਲ ਵਿਚ ਛਪੇ।

ਸਭ ਤੋਂ ਵੱਡੀ ਗੱਲ ਉਨ੍ਹਾਂ ਨੂੰ ਇਹ ਲੱਗੀ ਕਿ ਕ੍ਰਾਂਤੀ ਦੇ ਬਾਦ ਦਾ ਰੂਸ, ਸ਼ਾਂਤੀ ਦਾ ਪੂਜਾਰੀ ਹੈ। ਰੂਸ ਲੜਾਈ ਨਹੀਂ ਚਾਹੁੰਦਾ। ਉਨ੍ਹਾਂ ਨੇ ਲਿਖਿਆ, "ਸੋਵੀਅਤ ਸੰਘ ਵਿਚ ਮੈਂ ਜਿਥੇ ਕਿਤੇ ਵੀ ਗਿਆ ਹਾਂ ਮੈਂ ਦੇਖਿਆ ਕਿ ਲੋਕ ਸ਼ਾਂਤੀ ਦੇ ਦੀਵਾਨੇ ਹਨ।" ਇਸਦਾ ਕਾਰਨ ਜਵਾਹਰ ਲਾਲ ਉਨ੍ਹਾਂ ਦੀਆਂ ਜ਼ਰੂਰਤਾਂ ਵਿਚ ਦੇਖਦੇ ਸਨ। ਲੜਾਈ ਵਿਚ ਉਹ ਲੋਕ ਜਿੱਤ ਸਕਦੇ ਹਨ। ਪਰ ਇਸ ਨਾਲ ਨਵੇਂ ਸਮਾਜ ਦੀ ਉਸਾਰੀ ਵਿਚ ਰੁਕਾਵਟ ਪਵੇਗੀ। ਨਵੇਂ ਸਮਾਜ ਦੀ ਉਸਾਰੀ ਲਈ ਲੜਾਈ ਤੋਂ ਬਚਣਾ ਬਹੁਤ ਜ਼ਰੂਰੀ ਸੀ। ਜਵਾਹਰ ਲਾਲ ਜੀ ਦੀ ਉਸ ਵੇਲੇ ਦੀ ਗੱਲ ਅੱਜ ਵੀ ਸੱਚੀ ਲਗਦੀ ਹੈ। ਅੱਜ ਤਾਂ ਤਕਰੀਬਨ ਸਾਰਾ ਸੰਸਾਰ ਇਸ ਨੂੰ ਮੰਨ ਰਿਹਾ ਹੈ।

ਦੂਸਰੀ ਗੱਲ ਜੋ ਉਨ੍ਹਾਂ ਨੂੰ ਚੰਗੀ ਲੱਗੀ ਉਹ ਸੀ ਬਰਾਬਰੀ ਦੀ ਭਾਵਨਾ। ਸਭ ਲੋਕ ਇਕ ਦੂਜੇ ਨੂੰ 'ਤੋਵਾਰਿਸ਼' ਕਹਿ ਕੇ ਪੁਕਾਰਦੇ ਸਨ। ਇਸ ਲਫਜ਼ ਦਾ ਮਤਲਬ ਹੈ 'ਕਾਮਰੇਡ' ਜਾਂ 'ਸਾਥੀ।' ਸਟੇਸ਼ਨ ਤੇ ਕੁਲੀ ਹੋਏ ਜਾਂ ਹੋਟਲ ਦਾ ਬੈਰਾ ਉਸਨੂੰ 'ਤੋਵਾਰਿਸ਼' ਹੀ ਪੁਕਾਰਿਆ ਜਾਂਦਾ ਸੀ। ਪਿੰਡ ਦਾ ਕਿਸਾਨ ਜਾਂ ਕਾਰਖ਼ਾਨੇ ਦਾ ਮਜ਼ਦੂਰ ਜਦੋਂ ਰਾਸ਼ਟਰਪਤੀ ਨਾਲ ਗੱਲ ਕਰਦਾ ਤਾਂ ਉਸ ਨੂੰ ਵੀ 'ਤੋਵਾਰਿਸ਼' ਹੀ ਕਹਿੰਦਾ। ਰਾਸ਼ਟਰਪਤੀ ਵੀ ਉਸਨੂੰ ਇਹੀ ਕਹਿ ਕੇ ਪੁਕਾਰਦਾ।

ਘੱਟ ਸਮੇਂ ਵਿਚ ਵੀ ਜਵਾਹਰ ਲਾਲ ਜੀ ਨੇ ਇਸ ਨਵੇਂ ਕਿਸਮ ਦੇ ਸ਼ਾਸਨ ਬਾਰੇ ਬਹੁਤ ਸਾਰੀ ਜਾਣਕਾਰੀ ਲਈ। ਸਮੂਹਿਕ ਖੇਤੀ ਦੇ ਕੇਂਦਰ ਵਿਚ ਜਾ ਕੇ ਦੇਖਿਆ ਕਿ ਕਿਸਾਨਾਂ ਨੂੰ ਕਿਵੇਂ ਅੱਗੇ ਵਧਾਇਆ ਜਾ ਰਿਹਾ ਹੈ।

ਭਾਰਤ ਦੀ ਤਰ੍ਹਾਂ ਰੂਸ ਵਿਚ ਵੀ ਅਨੇਕ ਤਰ੍ਹਾਂ ਦੇ ਲੋਕ ਵਸਦੇ ਹਨ। ਭਿੰਨ-ਭਿੰਨ ਭਾਸ਼ਾਵਾਂ ਬੋਲਦੇ ਹਨ। ਭਿੰਨ-ਭਿੰਨ ਧਰਮਾਂ ਨੂੰ ਮੰਨਦੇ ਹਨ। ਖਾਣ-ਪੀਣ, ਸੁਭਾਅ ਅਤੇ ਪਹਿਰਾਵੇ ਵੀ ਤਰ੍ਹਾਂ-ਤਰ੍ਹਾਂ ਦੇ ਹਨ। ਦੇਸ਼ ਦੇ ਕੁਝ ਹਿੱਸੇ ਬਹੁਤ ਅੱਗੇ ਵਧੇ ਹੋਏ ਸਨ। ਦੂਜੇ ਹਿੱਸੇ ਖਾਸ ਕਰਕੇ ਏਸ਼ਿਆਈ ਪ੍ਰਦੇਸ਼, ਬਹੁਤ ਪਛੜੇ ਹੋਏ ਸਨ। ਉਨ੍ਹਾਂ ਸਾਰਿਆਂ ਨੂੰ ਮਿਲਾ ਕੇ ਇਕ ਰਾਸ਼ਟਰ ਬਨਾਉਣਾ ਉਥੇ ਵੀ ਅਜਿਹਾ ਹੀ ਸਵਾਲ ਸੀ ਜਿਹੋ ਜਿਹਾ ਸਾਡੇ ਦੇਸ਼ ਵਿਚ ਹੈ। ਜਵਾਹਰ ਲਾਲ ਜੀ ਨੂੰ ਇਹ ਗੱਲ ਬਹੁਤ ਚੰਗੀ ਲੱਗੀ ਕਿ ਸਭ ਨੂੰ ਬਰਾਬਰ ਅੱਗੇ ਵਧਣ ਦਾ ਮੌਕਾ ਦਿੱਤਾ ਜਾ ਰਿਹਾ ਸੀ। ਜਿਹੜੇ ਪਿਛੜੇ ਹੋਏ ਸਨ ਉਨ੍ਹਾਂ ਵੱਲ ਖਾਸ ਧਿਆਨ ਦਿੱਤਾ ਜਾਂਦਾ ਸੀ।

ਸਮਾਜ ਵਿਚ ਔਰਤਾਂ ਨੂੰ ਬਰਾਬਰ ਦਾ ਸਥਾਨ ਮਿਲ ਰਿਹਾ ਸੀ। ਇਸਦਾ ਡੂੰਘਾ ਅਸਰ ਵੀ ਜਵਾਹਰ ਲਾਲ ਜੀ ਦੇ ਦਿਲ ਤੇ ਹੋਇਆ। ਇਸ ਦੇ ਨਾਲ ਹੀ ਉਨ੍ਹਾਂ ਨੇ ਇਹ ਵੀ ਦੇਖਿਆ ਕਿ ਸਾਖ਼ਰਤਾ ਤੇਜ਼ੀ ਨਾਲ ਵਧ ਰਹੀ ਹੈ। ਸੋਵੀਅਤ ਸਰਕਾਰ ਸਿੱਖਿਆ ਫੈਲਾਉਣ ਤੇ ਬਹੁਤ ਜ਼ੋਰ ਦੇ ਰਹੀ ਸੀ। ਸਾਖ਼ਰਤਾ ਦੇ ਫੈਲਣ ਦੀ ਰਫ਼ਤਾਰ ਤੋਂ ਤਾਂ ਉਹ ਹੈਰਾਨ ਹੀ ਰਹਿ ਗਏ। ਭਾਰਤ ਆ ਕੇ ਜਵਾਹਰ ਲਾਲ ਕੇ ਕਿਹਾ, ''ਔਰਤਾਂ ਦੀ ਆਜ਼ਾਦੀ ਅਤੇ ਸਿੱਖਿਆ ਦੇ ਫੈਲਣ ਨੂੰ ਦੇਖ ਕੇ ਕਿਹਾ ਜਾ ਸਕਦਾ ਹੈ ਕਿ ਸੋਵੀਅਤ ਰੂਸ ਵਿਚ ਇਕ ਨਵੇਂ ਸਮਾਜ ਦੀ ਉਸਾਰੀ ਹੋ ਰਹੀ ਹੈ।''

ਜਵਾਹਰ ਲਾਲ ਨੇ ਸੋਵੀਅਤ ਰੂਸ ਨਾਲ ਦੋਸਤੀ ਬਣਾਈ। ਉਨ੍ਹਾਂ ਦੇ ਤਜ਼ਰਬੇ ਤੋਂ ਸਿੱਖਿਆ। ਆਪਣੇ ਤਜਰਬੇ ਨਾਲ ਉਨ੍ਹਾਂ ਨੂੰ ਸਿਖਾਇਆ। ਰੂਸ ਅਤੇ ਭਾਰਤ ਗਵਾਂਢੀ ਦੇਸ਼ ਹਨ। ਗਵਾਂਢੀਆਂ ਦੇ ਵਿਚ ਕਈ ਵਾਰ ਭਰਮ ਅਤੇ ਗਲਤ-ਫਹਿਮੀ ਦੀਆਂ ਕੰਧਾਂ ਖੜੀਆਂ ਹੋ ਜਾਂਦੀਆਂ ਹਨ। ਜਵਾਹਰ ਲਾਲ ਨਹਿਰੂ ਨੇ ਇਹ ਕੰਧਾਂ ਢਾਹ ਕੇ ਖਿਆਲਾਂ ਦੇ ਲੈਣ ਦੇਣ ਦਾ ਰਿਸ਼ਤਾ ਬਣਾਇਆ। ਇਹ ਰਿਸ਼ਤਾ ਦੋਹਾਂ ਦੇਸ਼ਾਂ ਲਈ ਹੀ ਨਹੀਂ, ਸਗੋਂ ਸਾਰੇ ਸੰਸਾਰ ਲਈ ਫਾਇਦੇਮੰਦ ਸਾਬਤ ਹੋ ਰਿਹਾ ਹੈ।



# 10. ਗੰਗਾ ਮਾਂ

ਇਸ ਪੁਸਤਕ ਦੇ ਪਹਿਲੇ ਪਾਠ ਵਿੱਚ ਅਸੀਂ ਜਵਾਹਰ ਲਾਲ ਨਹਿਰੂ ਨੂੰ ਭਾਰਤ ਦੀ ਪਛਾਣ ਦੱਸਿਆ ਸੀ। ਇਹ ਉਹੋ ਜਿਹੀ ਹੀ ਪਛਾਣ ਹੈ, ਜਿਹੋ ਜਿਹੀ ਗਾਂਧੀ ਜਾਂ ਗੰਗਾ ਦੀ। ਭਾਰਤ ਨੂੰ ਗੰਗਾ ਤੋਂ ਵੱਖਰਾ ਨਹੀਂ ਕੀਤਾ ਜਾ ਸਕਦਾ ਅਤੇ ਨਾ ਗੰਗਾ ਨੂੰ ਭਾਰਤ ਤੋਂ।

''ਹਮ ਉਸ ਦੇਸ਼ ਕੇ ਵਾਸੀ ਹੈਂ ਜਿਸ ਦੇਸ਼ ਮੈਂ ਗੰਗਾ ਵਹਿਤੀ ਹੈ''। ਗੀਤ ਦੇ ਇਹ ਬੋਲ ਤੁਸੀਂ ਸੁਣੇ ਹੋਣਗੇ। ਗਾਏ ਹੋਣਗੇ, ਗੁਣਗੁਣਾਏ ਵੀ ਹੋਣਗੇ। ਗੰਗਾ ਸਿਰਫ਼ ਅੱਜ ਦੇ ਭਾਰਤ ਦੀ ਪਛਾਣ ਨਹੀਂ। ਬੀਤੇ ਹੋਏ ਯੁੱਗਾਂ ਨੂੰ ਜਿੱਥੋਂ ਤਕ ਅਸੀਂ ਯਾਦ ਕਰ ਸਕਦੇ ਹਾਂ ਉਥੋਂ ਤਕ ਗੰਗਾ ਵੀ ਉਨ੍ਹਾਂ ਯਾਦਾਂ ਵਿੱਚ ਵਸੀ ਹੈ।

ਗੰਗਾ ਨਾਲ ਜਵਾਹਰ ਲਾਲ ਦਾ ਰਿਸ਼ਤਾ ਬਹੁਤ ਡੂੰਘਾ ਰਿਹਾ। ਜਦੋਂ ਉਨ੍ਹਾਂ ਦਾ ਜਨਮ ਹੋਇਆ ਤਾਂ ਗੰਗਾ ਦੀ ਸਾਂ ਸਾਂ ਸਾਂ ਦੀ ਆਵਾਜ਼ ਉਨ੍ਹਾਂ ਦੇ ਕੰਨਾਂ ਵਿੱਚ ਪਈ ਹੋਏਗੀ। ਗੰਗਾ ਉਨ੍ਹਾਂ ਦੇ ਘਰ 'ਆਨੰਦ ਭਵਨ' ਤੋਂ ਸਿਰਫ਼ ਇਕ ਮੀਲ ਦੂਰ ਵਗਦੀ ਸੀ। ਆਪਣੀ ਵਸੀਅਤ ਵਿੱਚ ਜਵਾਹਰ ਲਾਲ ਨੇ ਲਿਖਿਆ: ''ਮੈਂ ਚਾਹੁੰਦਾ ਹਾਂ ਕਿ ਮੇਰੀ ਚਿਤਾ ਦੀ ਇਕ ਮੁੱਠੀ ਸੁਆਹ ਇਲਾਹਾਬਾਦ ਦੇ ਕੋਲ ਗੰਗਾ ਵਿੱਚ ਰੋੜ੍ਹ ਦਿੱਤੀ ਜਾਵੇ।''

ਉਨ੍ਹਾਂ ਦੀ ਮਾਂ-ਮਾਸੀਆਂ, ਚਾਚੀਆਂ-ਤਾਈਆਂ ਗੰਗਾ ਦੀ ਮਹਿਮਾ ਦਾ ਵਰਨਣ ਕਰਦੀਆਂ ਸਨ। ਉਨ੍ਹਾਂ ਦੀ ਮਾਤਾ ਸਵਰੂਪ ਰਾਣੀ ਬਹੁਤ ਪਾਠ-ਪੂਜਾ ਕਰਦੇ ਸਨ।

ਗੰਗਾ-ਇਸ਼ਨਾਨ ਨੂੰ ਜਦੋਂ ਉਹ ਜਾਂਦੇ ਸਨ ਤਾਂ ਬੇਟੇ ਨੂੰ ਨਾਲ ਲੈ ਜਾਂਦੇ। ਉਨ੍ਹਾਂ ਦੀ ਇਕ ਚਾਚੀ ਨੂੰ ਕਥਾ-ਪੁਰਾਣ ਦਾ ਬਹੁਤ ਗਿਆਨ ਸੀ। ਉਨ੍ਹਾਂ ਤੋਂ ਜਵਾਹਰ ਲਾਲ ਨੇ ਗੰਗਾ ਨਾਲ ਜੁੜੀਆਂ ਬਹੁਤ ਸਾਰੀਆਂ ਕਹਾਣੀਆਂ ਸੁਣੀਆਂ। ਬਚਪਨ ਵਿੱਚ ਦੇਖੀਆਂ ਸੁਣੀਆਂ ਇਹ ਗੱਲਾਂ ਉਨ੍ਹਾਂ ਦੇ ਮਨ ਵਿੱਚ ਬੈਠ ਗਈਆਂ। ਗੰਗਾ ਜਿਵੇਂ ਜਵਾਹਰ ਲਾਲ ਦਾ ਅੰਗ ਬਣ ਗਈ।

ਜਵਾਹਰ ਲਾਲ ਦਾ ਗੰਗਾ ਨਾਲ ਪਿਆਰ ਉਹੋ ਜਿਹਾ ਨਹੀਂ ਸੀ, ਜਿਹੋ ਜਿਹਾ ਉਨ੍ਹਾਂ ਦੀ ਮਾਤਾ ਦਾ ਸੀ। ਉਹ ਗੰਗਾ ਨੂੰ ਪਿਆਰ ਕਰਦੇ ਸਨ। ਉਸਦੀ ਪੂਜਾ ਨਹੀਂ ਸਨ ਕਰਦੇ। ਉਨ੍ਹਾਂ ਨੇ ਆਪਣੀ ਚਿਤਾ ਦੀ ਸੁਆਹ ਗੰਗਾ ਵਿੱਚ ਪਾਉਣ ਦੀ ਗੱਲ ਜ਼ਰੂਰ ਕਹੀ ਸੀ। ਨਾਲ ਹੀ ਇਹ ਵੀ ਕਿਹਾ ਸੀ ਕਿ ਮੈਂ ਧਰਮ ਜਾਂ ਪੂਜਾ ਦੇ ਭਾਵ ਨਾਲ ਅਜਿਹਾ ਨਹੀਂ ਕਹਿ ਰਿਹਾ। ਗੰਗਾ ਨਾਲ ਉਨ੍ਹਾਂ ਦਾ ਲਗਾਉ ਉਹੋ ਜਿਹਾ ਹੀ ਸੀ ਜਿਹੋ ਜਿਹਾ ਇਕ ਬੰਦੇ ਦਾ ਆਪਣੀ ਮਾਂ ਨਾਲ ਹੁੰਦਾ ਹੈ। ਉਨ੍ਹਾਂ ਨੇ ਲਿਖਿਆ ਹੈ "ਇਲਾਹਾਬਾਦ ਦੇ ਨਾਲ ਵਗਦੀ ਗੰਗਾ ਅਤੇ ਜਮਨਾ ਦੇ ਨਾਲ ਮੇਰਾ ਲਗਾਉ ਬਚਪਨ ਤੋਂ ਹੈ। ਜਿਉਂ ਜਿਉਂ ਮੈਂ ਵੱਡਾ ਹੁੰਦਾ ਗਿਆ, ਇਹ ਲਗਾਉ ਵਧਦਾ ਗਿਆ।

ਗੰਗਾ ਨੂੰ ਦੇਖਕੇ, ਉਸਨੂੰ ਯਾਦ ਕਰਕੇ ਉਨ੍ਹਾਂ ਦੇ ਮਨ ਨੂੰ ਤਸੱਲੀ ਮਿਲਦੀ ਸੀ। ਆਪਣੇ ਮਾਤਾ ਪਿਤਾ, ਆਪਣੀ ਪਤਨੀ, ਜੁਆਈ, ਸਾਰੇ ਪਿਆਰਿਆਂ ਦੀ ਰਾਖ ਉਨ੍ਹਾਂ ਨੇ ਇਲਾਹਾਬਾਦ ਦੇ ਕੋਲ ਗੰਗਾ ਵਿੱਚ ਰੋੜ੍ਹੀ। ਉਨ੍ਹਾਂ ਦੀ ਪਿਆਰੀ ਗੰਗਾ ਇਲਾਹਾਬਾਦ ਦੇ ਕੋਲ ਵੱਗਦੀ ਗੰਗਾ ਸੀ। ਇਸੇ ਕਾਰਨ ਉਹ ਹਿਮਾਲਾ ਦੀਆਂ ਚੋਟੀਆਂ ਤੋਂ ਚੱਲ ਕੇ ਬੰਗਾਲ ਦੀ ਖਾੜੀ ਤੱਕ ਵਗਦੀ ਹੋਈ ਗੰਗਾ ਨੂੰ ਪਿਆਰ ਕਰਦੇ ਸਨ।

ਜਵਾਹਰ ਲਾਲ ਗੰਗਾ ਦਾ ਵਰਣਨ ਕਰਦੇ ਹੋਏ ਕਵੀ ਬਣ ਜਾਂਦੇ ਹਨ। ਉਨ੍ਹਾਂ ਦਾ ਮਨ ਭਾਵੁਕਤਾ ਨਾਲ ਭਰ ਜਾਂਦਾ ਹੈ। ਕਦੇ ਗੰਗਾ ਉਨ੍ਹਾਂ ਨੂੰ ਮਾਂ ਦਾ ਪਿਆਰ ਦਿੰਦੀ ਹੈ। ਕਦੇ ਪ੍ਰੇਮਿਕਾ ਵਰਗੀ ਸੋਹਣੀ ਦਿਖਾਈ ਦਿੰਦੀ ਹੈ। ਉਹ ਕਦੇ ਗੰਗਾ ਵਿੱਚ ਭਾਰਤ ਨੂੰ ਦੇਖਦੇ ਹਨ ਅਤੇ ਕਦੇ ਅਨੰਤ ਦਾ ਰੂਪ।

ਗੰਗਾ ਜੀ ਦੀ ਜੋ ਤਸਵੀਰ ਜਵਾਹਰ ਲਾਲ ਜੀ ਨੇ ਸ਼ਬਦਾਂ ਨਾਲ ਬਣਾਈ ਹੈ ਉਸਨੂੰ ਭੁੱਲਿਆ ਨਹੀਂ ਜਾ ਸਕਦਾ। ਉਹ ਸਦਾ ਯਾਦ ਰੱਖਣ ਯੋਗ ਹੈ। ਉਹ ਗੰਗਾ ਬਾਰੇ ਲਿਖਦੇ ਹਨ: "ਉਹ ਮੈਨੂੰ ਹਿਮਾਲਾ ਦੀ ਬਰਫ਼ ਨਾਲ ਢੱਕੀਆਂ ਚੋਟੀਆਂ ਅਤੇ ਡੂੰਘੀਆਂ ਘਾਟੀਆਂ ਦੀ ਯਾਦ ਦਿਵਾਉਂਦੀ ਹੈ। ਅਤੇ ਉਨ੍ਹਾਂ ਭਰੇ ਪੂਰੇ ਖੇਤਾਂ ਅਤੇ ਮੈਦਾਨਾਂ ਦੀ ਵੀ, ਜਿਥੇ ਮੇਰਾ ਜੀਵਨ ਬੀਤਿਆ ਹੈ। ਸਵੇਰ ਦੀ ਲਾਲੀ ਵਿੱਚ ਉਹ ਸ਼ਾਨ ਨਾਲ ਨੱਚਦੀ ਮੁਸਕਰਾਉਂਦੀ ਹੋਈ ਚਲਦੀ ਹੈ। ਸ਼ਾਮ ਦੇ ਹਨੇਰੇ ਫੈਲਦੇ ਹਨ ਤਾਂ ਉਹ ਗੁੰਮ ਸੁੰਮ ਅਤੇ ਉਦਾਸ ਲਗਦੀ ਹੈ। ਸਰਦੀ ਦੇ ਦਿਨਾਂ ਵਿੱਚ ਦੁਬਲੀ ਪਤਲੀ ਸ਼ਰਮਾਈ ਜਿਹੀ



ਇਲਾਹਾਬਾਦ ਵਿਚ ਮਾਤਾ ਦੀ ਮੌਤ ਦੇ ਬਾਅਦ, ਸੰਗਮ ਵਿਚ ਨਹਾਉਂਦੇ ਹੋਏ ਨਹਿਰੂ, 1937

ਹੁੰਦੀ ਹੈ। ਬਰਸਾਤ ਆਉਂਦੀ ਹੈ ਤਾਂ ਫੈਲ ਜਾਂਦੀ ਹੈ। ਗੱਜਦੀ ਹੈ। ਸਮੁੰਦਰ ਦੀ ਤਰ੍ਹਾਂ ਉਸਦੀ ਛਾਤੀ ਚੌੜੀ ਹੋ ਜਾਂਦੀ ਹੈ। ਅਤੇ ਸਮੁੰਦਰ ਵਰਗੀ ਹੀ ਤਬਾਹ ਕਰਨ ਦੀ ਤਾਕਤ ਉਸ ਵਿੱਚ ਆ ਜਾਂਦੀ ਹੈ।''

ਉਨ੍ਹਾਂ ਨੇ ਆਪਣੀ ਬੇਟੀ ਨੂੰ ਇਕ ਚਿੱਠੀ ਵਿੱਚ ਗੰਗਾ ਦੇ ਬਾਰੇ ਦੱਸਿਆ ਹੈ। ਉਨ੍ਹਾਂ ਦੇ ਸਾਹਮਣੇ ਗੰਗਾ ਦੀ ਉਹ ਤਸਵੀਰ ਆਉਂਦੀ ਹੈ ਜਦੋਂ ਆਰੀਆ ਲੋਕ ਉਸਦੇ ਕਿਨਾਰੇ ਪਹੁੰਚੇ ਹੋਣਗੇ। ਕਈ ਹਜ਼ਾਰ ਸਾਲ ਪਹਿਲਾਂ ਦੀ ਘਟਨਾ ਹੈ। ਆਰੀਆ ਲੋਕਾਂ ਨੂੰ ਖੇਡਣਾ, ਖਾਣਾ, ਹੱਸਣਾ, ਗਾਉਣਾ ਬਹੁਤ ਪਸੰਦ ਸੀ। ਉਹ ਖ਼ੂਬਸੂਰਤੀ ਦਾ ਆਨੰਦ ਮਾਨਣਾ ਜਾਣਦੇ ਸਨ। ਜਵਾਹਰ ਲਾਲ ਆਪਣੀ ਬੇਟੀ ਨੂੰ ਦੱਸਦੇ ਹਨ: ''ਜ਼ਰਾ ਸੋਚੋ ਉਹ ਲੋਕ, ਸਾਡੇ ਪੁਰਖ, ਗੰਗਾ ਨੂੰ ਦੇਖ ਕੇ ਕਿੰਨੇ ਖੁਸ਼ ਹੋਏ ਹੋਣਗੇ।''

ਭਾਰਤ ਦਾ ਬੀਤਿਆ ਹੋਇਆ ਕੱਲ ਭਾਰਤ ਦਾ ਅੱਜ ਅਤੇ ਆਉਣ ਵਾਲਾ ਕੱਲ ਤਿੰਨੇ ਕਾਲ ਗੰਗਾ ਉਨ੍ਹਾਂ ਦੇ ਸਾਹਮਣੇ ਲੈ ਆਉਂਦੀ ਸੀ। ਇਸ ਕਾਰਨ ਵੀ ਉਹ ਗੰਗਾ ਨੂੰ ਬੇਹੱਦ ਪਿਆਰ ਕਰਦੇ ਸਨ। ਲਿਖਦੇ ਹਨ: ''ਗੰਗਾ ਮੇਰੇ ਲਈ ਭਾਰਤ ਦਾ ਅਤੀਤ ਹੈ। ਬੀਤੇ ਯੁੱਗਾਂ ਦੀ ਯਾਦ। ਉਸ ਅਤੀਤ ਅਤੇ ਯਾਦ ਨੂੰ ਵਹਾਅ ਕੇ ਇਹ ਅੱਜ ਦੇ ਜੀਵਨ ਨਾਲ ਜੋੜ ਦਿੰਦੀ ਹੈ। ਫਿਰ ਸਭ ਨੂੰ ਸਮੇਟ ਕੇ ਆਉਣ ਵਾਲੇ ਯੁੱਗ ਨਾਲ ਮਿਲਾਉਣ ਲੈ ਜਾਂਦੀ ਹੈ।''

ਬੇਟੀ ਨੂੰ ਲਿਖੇ ਇਕ ਹੋਰ ਖ਼ਤ ਵਿੱਚ ਜਵਾਹਰ ਲਾਲ ਗੰਗਾ ਨੂੰ ਇੱਕ ਪਹਾੜੀ ਔਰਤ ਦੇ ਰੂਪ ਵਿੱਚ ਦੇਖਦੇ ਹਨ। ਪਹਾੜਾਂ ਦੀ ਸੈਰ ਦੀ ਆਪਣੀ ਇੱਛਾ ਦਾ ਬਿਆਨ ਕਰਦੇ ਹੋਏ ਉਹ ਲਿਖਦੇ ਹਨ: ''ਕੀ ਮੈਂ ਕਦੇ ਅਠਖੇਲੀਆਂ ਕਰਦੀ ਹੋਈ ਜਵਾਨ ਗੰਗਾ ਦੇ ਕੋਲ ਉਸਦੇ ਪਹਾੜੀ ਘਰ ਵਿਚ ਬੈਠ ਸਕਾਂਗਾ? ਕੀ ਮੈ ਕਦੇ ਉਸਨੂੰ ਮਾਣ ਅਤੇ ਅਭਿਮਾਨ ਨਾਲ ਸਿਰ ਚੁੱਕ ਕੇ ਦੇਖ ਸਕਾਂਗਾ, ਬਰਫ਼ ਦੇ ਪਾਣੀ ਦੀ ਫ਼ੁਹਾਰ ਛਿੜਕਦੇ ਹੋਏ? ਜਾਂ ਪਿਆਰ ਨਾਲ ਕਿਸੇ ਪਿਆਰੀ ਚਟਾਨ ਨਾਲ ਲਿਪਟਦੇ ਹੋਏ? ਅਤੇ ਫਿਰ ਉਥੋਂ ਹੱਸਦੇ ਖੇਡਦੇ ਪੱਥਰਾਂ ਦੇ ਉੱਤੋਂ ਛਲਾਂਗਾਂ ਮਾਰਦੀ ਰੌਲਾ ਪਾਉਂਦੀ ਕਿਸੇ ਡੂੰਘੀ ਖਾਈ ਵਿੱਚ ਛਲਾਂਗ ਲਗਾਉਂਦੇ? ਮੈਂ ਗੰਗਾ ਨੂੰ ਠੰਡੇ-ਸੁਭਾਅ ਵਾਲੀ ਨਾਰੀ ਦੇ ਰੂਪ ਵਿੱਚ ਜਾਣਿਆ ਹੈ, ਜੋ ਬਹੁਤ ਸ਼ਾਂਤ ਦਿਖਾਈ ਦਿੰਦੀ ਹੈ। ਪਰ ਉਸਦੇ ਅੰਦਰ ਇਕ ਅੱਗ ਹੈ। ਜਵਾਨੀ ਦੀ ਗਰਮੀ ਅਤੇ ਤਾਕਤ। ਉਸਦਾ ਇਹ ਰੂਪ ਉਸ ਵੇਲੇ ਦਿਖਾਈ ਦਿੰਦਾ ਹੈ ਜਿਸ ਵੇਲੇ ਸਮੇਂ ਸਮੇਂ ਉਸ ਦੀਆਂ ਸ਼ਾਂਤ ਲਹਿਰਾਂ ਗੁੱਸੇ ਵਿੱਚ ਆਉਂਦੀਆਂ ਹਨ ਅਤੇ ਛਲਾਂਗਾਂ ਮਾਰਦੀਆਂ ਹੋਈਆਂ ਇੱਧਰ ਉੱਧਰ ਫੈਲ ਜਾਂਦੀਆਂ ਹਨ।''

ਜਵਾਹਰ ਲਾਲ ਗੰਗਾ ਨੂੰ ਧਾਰਮਿਕ ਨਜ਼ਰੀਏ ਤੋਂ ਨਹੀਂ ਦੇਖਦੇ ਸਨ। ਪਰੰਤੂ ਭਾਰਤ ਦੇ ਕਰੋੜਾਂ ਲੋਕ ਉਸਦੀ ਪੂਜਾ ਕਰਦੇ ਹਨ। ਉਸਦੇ ਜਲ ਦਾ ਛਿੱਟਾ ਲੈ ਕੇ ਆਪਣੇ

ਆਪ ਨੂੰ ਪਵਿੱਤਰ ਕਰਦੇ ਹਨ। ਗੰਗਾ ਦੇ ਕਿਨਾਰੇ ਜੇ ਮਰਨ ਤਾਂ ਸਮਝਦੇ ਹਨ ਕਿ ਸਿੱਧਾ ਸਵਰਗ ਜਾਣਗੇ।

ਮਾਘ ਮੇਲੇ ਤੇ, ਕੁੰਭ ਮੇਲੇ ਉਤੇ, ਅਰਧ ਕੁੰਭ ਤੇ ਲੱਖਾਂ ਲੋਕ ਇਲਾਹਾਬਾਦ ਆਉਂਦੇ ਹਨ। ਸੰਗਮ ਵਿੱਚ ਇਸ਼ਨਾਨ ਕਰਨ ਜਾਂਦੇ ਹਨ। ਜਾਂਦੇ ਹੋਏ ''ਗੰਗਾ ਮਾਂ ਦੀ ਜੈ'' ਬੋਲਦੇ ਹਨ। ਜਵਾਹਰ ਲਾਲ ਨੇ ਇਹ ਬਾਰ ਬਾਰ ਦੇਖਿਆ। ਇਸ ਨਾਲ ਉਹ ਖਿਝੇ ਨਹੀਂ। ਇਸਨੂੰ ਅੰਧਵਿਸ਼ਵਾਸ਼ ਕਹਿ ਕੇ ਨਕਾਰਿਆ ਨਹੀਂ। ਉਨ੍ਹਾਂ ਨੇ ਇਸ ਵਿੱਚ ਭਾਰਤ ਦੀ ਸਿੱਧੀ ਸਾਦੀ ਜਨਤਾ ਦੇ ਭਾਵ ਨੂੰ ਦੇਖਿਆ। ਇਸਦਾ ਸਤਿਕਾਰ ਕੀਤਾ ਅਤੇ ਯਾਦ ਰੱਖਿਆ।

ਮੇਲੇ ਵਿੱਚ ਆਉਣ ਵਾਲੇ ਯਾਤਰੂਆਂ ਦੇ ਯਕੀਨ ਦੀ ਤਾਕਤ ਦਾ ਉਨ੍ਹਾਂ ਤੇ ਬਹੁਤ ਅਸਰ ਸੀ। ਇਸ ਯਕੀਨ ਤੋਂ ਉਨ੍ਹਾਂ ਨੂੰ ਕਟ ਦੇਣਾ ਉਨ੍ਹਾਂ ਨੂੰ ਠੀਕ ਨਹੀਂ ਲਗਦਾ ਸੀ। ਉਨ੍ਹਾਂ ਨੂੰ ਦੇਖ ਕੇ ਉਹ ਸੋਚਦੇ ਸਨ ਕਿ ਅਤੀਤ ਨਾਲ, ਪੁਰਾਣੇ ਵਿਸ਼ਵਾਸਾਂ ਦੇ ਨਾਲ ਕਿਹੋ ਜਿਹਾ ਰਿਸ਼ਤਾ ਰਖਣਾ ਚਾਹੀਦਾ ਹੈ। ਇਸ ਤੇ ਉਨ੍ਹਾਂ ਨੇ ਬਹੁਤ ਸੋਚ ਵਿਚਾਰ ਕੀਤਾ।

ਉਹ ਇਸ ਨਤੀਜੇ ਤੇ ਪਹੁੰਚੇ ਕਿ ''ਭਾਰਤ ਨੂੰ ਰੂੜ੍ਹੀਵਾਦ ਦੀਆਂ ਉਨ੍ਹਾਂ ਜ਼ੰਜੀਰਾਂ ਨੂੰ ਤੋੜ ਦੇਣਾ ਚਾਹੀਦਾ ਹੈ। ਇਹ ਉਸਨੂੰ ਬੰਨ ਕੇ ਰੱਖਦੀਆਂ ਹਨ, ਉਸਨੂੰ ਅੱਗੇ ਵਧਣ ਤੋਂ ਰੋਕਦੀਆਂ ਹਨ ਅਤੇ ਫੁੱਟ ਪਾਉਂਦੀਆਂ ਹਨ।''

ਇਸਦਾ ਮਤਲਬ ਇਹ ਨਹੀਂ ਕਿ ਪੁਰਾਣੀਆਂ ਸਾਰੀਆਂ ਚੀਜ਼ਾਂ ਤੋਂ ਇਕਦਮ ਨਾਤਾ ਤੋੜ ਲਿਆ ਜਾਏ। ਇਹ ਅਤੀਤ ਉਨ੍ਹਾਂ ਨੂੰ ਬਹੁਤ ਚੰਗਾ ਲਗਦਾ ਸੀ। ਅਜਿਹਾ ਅਤੀਤ ਜਿਸ ਤੇ ਮਾਣ ਕੀਤਾ ਜਾ ਸਕੇ। ਉਨ੍ਹਾਂ ਨੂੰ ਉਹ ਸੰਭਾਲ ਕੇ ਰੱਖਣਾ ਚਾਹੁੰਦੇ ਸਨ। ਗੰਗਾ ਬੀਤੇ ਕੱਲ੍ਹ ਅਤੇ ਆਉਣ ਵਾਲੇ ਕਲ੍ਹ ਨੂੰ ਮਿਲਾਉਣ ਵਾਲੀ ਦਿਖਾਈ ਦਿੰਦੀ ਸੀ। ਆਪਣੇ ਆਪ ਨੂੰ ਉਹ ਵਕਤ ਦੀ ਜੰਜ਼ੀਰ ਦੀ ਇਕ ਕੜੀ ਦੇ ਰੂਪ ਵਿਚ ਦੇਖਦੇ ਸਨ। ਇਸੇ ਨਾਤੇ ਗੰਗਾ ਨਾਲ ਇਕ ਹੋਣਾ ਚਾਹੁੰਦੇ ਸਨ।

ਉਹ ਗੰਗਾ ਨੂੰ ਭਾਰਤ ਦੇ ਲੰਬੇ ਇਤਿਹਾਸ ਦਾ ਪ੍ਰਤੀਕ ਮੰਨਦੇ ਸਨ। ਭਾਰਤ ਦੀ ਕਲਾ, ਕਥਾਵਾਂ, ਪੁਰਾਣ ਅਤੇ ਇਤਿਹਾਸ ਉਨ੍ਹਾਂ ਨੂੰ ਇਸ ਦੀਆਂ ਲਹਿਰਾਂ ਵਿੱਚ ਦਿਖ ਈ ਦਿੰਦੇ ਸਨ।

ਗੰਗਾ ਇਸ਼ਨਾਨ ਉੱਤੇ ਲਗਾਈ ਵਿਦੇਸ਼ੀ ਸਰਕਾਰ ਦੀ ਪਾਬੰਦੀ ਉਨ੍ਹਾਂ ਨੂੰ ਪਸੰਦ ਨਹੀਂ ਸੀ। ਉਨ੍ਹਾਂ ਦੇ ਜੀਵਨ ਵਿਚ ਇਸਦੇ ਵਿਰੁੱਧ ਸੰਘਰਸ਼ ਦੀ ਵੀ ਇੱਕ ਘਟਨਾ ਹੈ। 1924 ਵਿੱਚ ਮੇਲੇ ਦੇ ਸਮੇਂ ਸਰਕਾਰ ਨੇ ਤ੍ਰਿਵੇਣੀ ਤੇ ਨਹਾਉਣ ਦੀ ਮਨਾਹੀ ਕਰ ਦਿਤੀ। ਪੰਡਿਤ ਮਦਨ ਮੋਹਨ ਮਾਲਵੀਆ ਨੂੰ ਧਰਮ ਦੀ ਭਾਵਨਾ ਦੀ ਮਨਾਹੀ ਬੁਰੀ

ਲੱਗੀ। ਉਨ੍ਹਾਂ ਨੇ ਧਰਨਾ ਦਿੱਤਾ। ਉਸ ਨੇ ਸਰਕਾਰ ਦੀ ਆਗਿਆ ਭੰਗ ਕਰਨ ਦੀ ਸੋਚ ਲਈ।

ਜਵਾਹਰ ਲਾਲ ਨੂੰ ਤ੍ਰਿਵੇਣੀ ਤੇ ਇਸ਼ਨਾਨ ਕਰਨ ਦਾ ਹੱਠ ਧਰਮ ਦੇ ਭਾਵ ਕਰਕੇ ਨਹੀਂ ਸੀ। ਪਰ ਉਹ ਸਰਕਾਰ ਦੇ ਗਲਤ ਦਬਾਅ ਨੂੰ ਸਹਿ ਨਹੀਂ ਸਕਦੇ ਸਨ। ਇਸ ਲਈ ਮਾਲਵੀਆ ਜੀ ਦੇ ਨਾਲ ਧਰਨੇ ਤੇ ਬੈਠ ਗਏ। ਇਹੀ ਨਹੀਂ ਪੁਲਿਸ ਦਾ ਘੇਰਾ ਤੋੜ ਕੇ ਨਦੀ ਵਿੱਚ ਜਾ ਵੜੇ। ਨਹਾ ਕੇ ਫਿਰ ਧਰਨੇ ਤੇ ਬੈਠ ਗਏ। ਉਸਦੇ ਬਾਦ ਮਾਲਵੀਆ ਜੀ ਵੀ ਇਸ਼ਨਾਨ ਕਰਨ ਲਈ ਨਦੀ ਵਿਚ ਜਾ ਵੜੇ। ਉਨ੍ਹਾਂ ਦੇ ਨਾਲ ਜਵਾਹਰ ਲਾਲ ਵੀ ਦੁਬਾਰਾ ਜਾ ਵੜੇ।

ਇਸ ਤਰ੍ਹਾਂ ਜਵਾਹਰ ਲਾਲ ਗੰਗਾ ਪ੍ਰਤੀ ਦੂਜੇ ਲੋਕਾਂ ਦੀ ਭਾਵਨਾ ਦਾ ਵੀ ਆਦਰ ਕਰਦੇ ਸਨ। ਉਸਦੀ ਰੱਖਿਆ ਲਈ ਸੰਘਰਸ਼ ਵੀ ਕਰਦੇ ਸਨ।



# 11. ਚਾਚਾ ਨਹਿਰੂ

ਚਾਚਾ ਕੌਣ ਹੁੰਦਾ ਹੈ? ਤੁਸੀਂ ਅਤੇ ਅਸੀਂ ਸਾਰੇ ਜਾਣਦੇ ਹਾਂ। ਇਕ ਹੋਰ ਵੀ ਚਾਚਾ ਹੁੰਦਾ ਹੈ। ਪਿੰਡ ਵਿੱਚ, ਗੱਲੀ-ਮੁਹੱਲੇ ਵਿੱਚ ਜੋ ਆਦਮੀ ਬੱਚਿਆਂ ਨੂੰ ਪਿਆਰਾ ਲਗਦਾ ਹੈ। ਅਜਿਹਾ ਆਦਮੀ ਬੜੇ ਕੰਮ ਦਾ ਹੁੰਦਾ ਹੈ। ਕੋਈ ਗੱਲ ਸਮਝ ਨਾ ਆਏ ਤਾਂ ਉਹ ਸਮਝਾ ਦਿੰਦਾ ਹੈ। ਮੁਸ਼ਕਿਲ ਹੋਏ ਤਾਂ ਮਦਦ ਕਰਦਾ ਹੈ। ਉਸ ਤੇ ਭਰੋਸਾ ਕੀਤਾ ਜਾ ਸਕਦਾ ਹੈ।

ਅਜਿਹੇ ਆਦਮੀ ਦਾ ਅਸਰ ਬੱਚਿਆ ਤੇ ਬਹੁਤ ਹੁੰਦਾ ਹੈ। ਬੱਚਿਆਂ ਤੇ ਹੀ ਕਿਉਂ? ਵੱਡੇ ਲੋਕ ਵੀ ਉਸਦੀ ਗੱਲ ਨੂੰ ਮੰਨਦੇ ਹਨ। ਇਸ ਲਈ ਕਿ ਉਹ ਸਮਝ ਸਕਦਾ ਹੈ। ਸਮਝਾ ਵੀ ਸਕਦਾ ਹੈ। ਪਾਠਸ਼ਾਲਾ ਦੇ ਅਧਿਆਪਕ ਨਾਲੋਂ ਉਹ ਕਿਸੇ ਤਰ੍ਹਾਂ ਘੱਟ ਨਹੀਂ ਹੁੰਦਾ। ਅਧਿਆਪਕ ਕੇਵਲ ਕਿਤਾਬਾਂ ਪੜ੍ਹਾਉਂਦਾ ਹੈ। ਕਿਤਾਬ ਵਿੱਚ ਜੋ ਲਿਖਿਆ ਹੈ, ਉਹੀ ਸਮਝਾਉਂਦਾ ਹੈ। ਪਰੰਤੂ ਚਾਚਾ ਜੀਵਨ ਦੀਆਂ ਸਭ ਗੱਲਾਂ ਨੂੰ ਸਮਝਦਾ ਅਤੇ ਸਮਝਾਉਂਦਾ ਹੈ।

ਕੁਝ ਲੋਕ ਆਪਣੇ ਘਰ ਵਿੱਚ ਚਾਚਾ ਹੁੰਦੇ ਹਨ। ਕੁਝ ਲੋਕ ਗਲੀ-ਮੁਹੱਲੇ ਦੇ ਚਾਚਾ। ਕੁਝ ਸਾਰੇ ਪਿੰਡ ਦੇ ਅਤੇ ਕੁਝ ਅਜਿਹੇ ਹਨ, ਜਿਨ੍ਹਾਂ ਨੂੰ ਸਾਰਾ ਦੇਸ਼ ਚਾਚਾ ਮੰਨਦਾ ਹੈ। ਜਿਹੜਾ ਜਿੰਨੇ ਵਧ ਲੋਕਾਂ ਦਾ ਭਰੋਸਾ ਜਿੱਤ ਲਵੇ ਉਹ ਉਨੇ ਹੀ ਵਧ ਲੋਕਾਂ ਦਾ ਚਾਚਾ ਬਣ ਜਾਂਦਾ ਹੈ। ਉਸ ਤੋਂ ਸਭ ਸਲਾਹ ਲੈਂਦੇ ਹਨ। ਉਸਦੀ ਗੱਲ ਨੂੰ ਮੰਨਦੇ ਹਨ।

ਜਵਾਹਰ ਲਾਲ ਅਜਿਹੇ ਹੀ ਚਾਚਾ ਸਨ। ਸਿਰਫ਼ ਬੱਚਿਆਂ ਦੇ ਚਾਚਾ ਨਹੀਂ ਸਗੋਂ ਸਾਰੇ ਦੇਸ਼ ਦੇ। ਉਨ੍ਹਾਂ ਤੋਂ ਦੇਸ਼ ਦੇ ਲੋਕਾਂ ਨੇ ਜੋ ਕੁਝ ਸਿੱਖਿਆ ਕਿਸੇ ਦੂਸਰੇ ਤੋਂ ਨਹੀਂ ਸਿੱਖਿਆ। ਜੇ ਕਿਸੇ ਨੂੰ ਉਨ੍ਹਾਂ ਤੋਂ ਉੱਤੇ ਮੰਨਿਆ ਜਾ ਸਕਦਾ ਹੈ ਤਾਂ ਉਹ ਗਾਂਧੀ ਜੀ ਸਨ। ਉਨ੍ਹਾਂ ਨੂੰ ਸਾਰਾ ਦੇਸ਼ ਬਾਪੂ ਕਹਿੰਦਾ ਸੀ। ਉਨ੍ਹਾਂ ਨੂੰ ਰਾਸ਼ਟਰ ਪਿਤਾ ਕਿਹਾ ਜਾਦਾ ਹੈ।

ਜਵਾਹਰ ਲਾਲ ਅਤੇ ਗਾਂਧੀ ਜੀ ਦੀ ਸੋਚ ਹਮੇਸ਼ਾ ਇਕੋ ਜਿਹੀ ਨਹੀਂ ਸੀ। ਪਰੰਤੂ ਦੂਜਿਆਂ ਤੇ ਉਨ੍ਹਾਂ ਦਾ ਜਾਦੂ ਤਕਰੀਬਨ ਇੱਕੋ ਜਿਹਾ ਸੀ। ਕਿਉਂ? ਇਸ ਸਵਾਲ ਦਾ ਜਵਾਬ ਅਸਾਨ ਨਹੀਂ। ਐਨਾ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਦੀ ਬੋਲ ਚਾਲ ਅਤੇ ਮੇਲ ਜੋਲ ਵਿੱਚ ਇਕ ਖਾਸ ਗੁਣ ਸੀ। ਉਹ ਗੁਣ ਜਿਹੜਾ ਇਕ ਅਧਿਆਪਕ ਵਿੱਚ ਹੁੰਦਾ ਹੈ, ਇੱਕ ਗੁਰੂ ਵਿੱਚ ਹੁੰਦਾ ਹੈ। ਇਸਦੇ ਕਾਰਨ ਲੋਕ ਉਨ੍ਹਾਂ ਤੇ ਭਰੋਸਾ ਕਰਦੇ ਸਨ। ਉਨ੍ਹਾਂ ਦੀ ਗੱਲ ਨੂੰ ਕੋਈ ਇਕਦਮ ਨਕਾਰਦਾ ਨਹੀਂ ਸੀ। ਉਨ੍ਹਾਂ ਨਾਲ ਸਹਿਮਤ ਨਾ ਵੀ ਹੋਣ ਤਾਂ ਵੀ ਸਮਝਣ ਦੀ ਕੋਸ਼ਿਸ਼ ਕਰਦਾ ਸੀ।

ਉਨ੍ਹਾਂ ਦਾ-ਭਾਸ਼ਨ ਸੁਣਨ ਨਾਲ ਉਨ੍ਹਾਂ ਦੇ ਇਸ ਗੁਣ ਦੀ ਪਛਾਣ ਹੁੰਦੀ ਸੀ। ਉਹ ਸੁਣਨ ਵਾਲਿਆਂ ਉੱਤੇ ਚਿਲਾਉਂਦੇ ਨਹੀਂ ਸਨ। ਮੰਚ ਤੇ ਖੜ੍ਹੇ ਉਛਲ-ਕੁੱਦ ਕਰਕੇ ਉਨ੍ਹਾਂ ਨੂੰ ਲੁਭਾਉਂਦੇ ਜਾਂ ਭੜਕਾਉਂਦੇ ਨਹੀਂ ਸਨ। ਵੱਡੇ ਵੱਡੇ ਲਫਜ਼ਾਂ ਦਾ ਰੋਅਬ ਵੀ ਨਹੀਂ



ਚਾਚਾ ਨਹਿਰੂ ਬੱਚਿਆਂ ਨਾਲ

ਪਾਉਂਦੇ ਸਨ। ਸੁਣਨ ਵਾਲੇ ਨੂੰ ਲਗਦਾ ਸੀ ਕਿ ਉਹ ਉਸ ਨਾਲ ਨਿਜੀ ਗੱਲਾਂ ਕਰ ਰਹੇ ਹਨ। ਅਸਮਾਨ ਤੋਂ ਲੈ ਕੇ ਪਤਾਲ ਤਕ ਦੀਆਂ ਗੱਲਾਂ ਅਸਾਨ ਤਰੀਕੇ ਨਾਲ ਸਮਝਾਉਂਦੇ ਸਨ। ਇਸ ਤਰ੍ਹਾਂ ਦੁਨੀਆ ਭਰ ਦੇ ਸੁਆਲਾਂ ਦੀ ਜਾਣਕਾਰੀ ਉਨ੍ਹਾਂ ਨੂੰ ਕਰਵਾਉਂਦੇ ਸਨ।

ਜਵਾਹਰ ਲਾਲ ਕਿਹਾ ਕਰਦੇ ਸਨ: ''ਮੈਨੂੰ ਇਹ ਚਿੰਤਾ ਨਹੀਂ ਕਿ ਲੋਕ ਕੀ ਸੋਚਦੇ ਹਨ। ਮੈਨੂੰ ਫ਼ਿਕਰ ਹੈ ਕਿ ਉਹ ਸੋਚਦੇ ਹਨ ਕਿ ਨਹੀਂ। ਉਹ ਚਾਹੁੰਦੇ ਸਨ ਕਿ ਲੋਕ ਜੋ ਕੁਝ ਕਰਨ ਸੋਚ ਸਮਝ ਕੇ ਕਰਨ। ਉਨ੍ਹਾਂ ਦਾ ਸਤਿਕਾਰ ਵੀ ਬਿਨਾਂ ਸੋਚੇ ਸਮਝੇ ਨਾ ਕਰਨ।

ਜਦੋਂ ਜਵਾਹਰ ਲਾਲ ਕਾਂਗਰਸ ਦੇ ਪ੍ਰਧਾਨ ਬਣੇ ਤਾਂ ਚਾਰੇ ਪਾਸੇ ਜੈ ਜੈ ਹੁੰਦੀ ਸੀ। ਉਨ੍ਹਾਂ ਨੂੰ ਦੇਖ ਕੇ ਲੋਕ ਰਾਸ਼ਟਰਪਤੀ ਦੀ ਜੈ ਬੁਲਾਉਂਦੇ ਸਨ। ਸਤਿਕਾਰ ਜਦੋਂ ਪੂਜਾ ਦੀ ਹੱਦ ਤਕ ਪੁੱਜਣ ਲੱਗਾ ਤਾਂ ਜਵਾਹਰ ਲਾਲ ਚੌਂਕੇ। ਉਨ੍ਹਾਂ ਨੂੰ ਲੱਗਾ ਕਿ ਲੋਕ ਸਤਿਕਾਰ ਦੇ ਕਾਰਨ ਸੋਚਣਾ ਬੰਦ ਕਰ ਦੇਣਗੇ। ਲੋਕਾਂ ਨੂੰ ਭੁਲੇਖੇ ਵਿਚੋਂ ਕੱਢਣ ਲਈ ਉਨ੍ਹਾਂ ਨੇ ਇਕ ਲੇਖ ਲਿਖਿਆ।

ਲੇਖ ਵਿੱਚ ਉਨ੍ਹਾਂ ਨੇ ਲਿਖਿਆ ''ਜਵਾਹਰ ਲਾਲ ਅੱਗੇ ਜਾ ਕੇ ਬਹੁਤ ਚੰਗਾ ਕੰਮ ਕਰ ਸਕਦੇ ਹਨ। ਪਰ ਸਾਨੂੰ ਉਨ੍ਹਾਂ ਨੂੰ ਵਿਗਾੜਨਾ ਨਹੀਂ ਚਾਹੀਦਾ। ਬਹੁਤ ਜ਼ਿਆਦਾ ਆਦਰ ਸਤਿਕਾਰ ਨਾਲ ਉਹ ਵਿਗੜ ਸਕਦੇ ਹਨ। ਉਨ੍ਹਾਂ ਦੇ ਅਭਿਮਾਨ ਨੂੰ ਸਾਨੂੰ ਰੋਕਣਾ ਹੋਵੇਗਾ। ਸਾਨੂੰ ਦੇਸ਼ ਵਿਚ ਤਾਨਾਸ਼ਾਹ ਨਹੀਂ ਚਾਹੀਦਾ।''

ਇਹ ਲੇਖ ਉਨ੍ਹਾਂ ਨੇ ਆਪਣੇ ਨਾਂ ਹੇਠ ਨਹੀਂ ਸੀ ਲਿਖਿਆ। ਆਪਣੇ ਨਾਂ ਹੇਠ ਲਿਖਦੇ ਤਾਂ ਮਨਚਾਹਿਆ ਅਸਰ ਨਹੀਂ ਸੀ ਹੋਣਾ। ਉਹ ਲੋਕਾਂ ਦੀ ਸੋਚ ਨੂੰ ਜਗਾਉਣਾ ਚਾਹੁੰਦੇ ਸਨ। ਸੁੱਤੇ ਲੋਕਾਂ ਨੂੰ ਸੋਚਣ ਤੇ ਮਜਬੂਰ ਕਰਨਾ ਚਾਹੁੰਦੇ ਸਨ। ਜੇ ਇਹ ਲੇਖ ਆਪਣੇ ਨਾਂ ਹੇਠ ਲਿਖਿਆ ਹੁੰਦਾ ਤਾਂ ਅਜਿਹਾ ਨਾ ਹੁੰਦਾ ਸਗੋਂ ਲੋਕ ਉਨ੍ਹਾਂ ਨੂੰ ਹੋਰ ਸਿਰ ਤੇ ਚੜ੍ਹਾਉਂਦੇ।

ਜਵਾਹਰ ਲਾਲ ਲੋਕਾਂ ਨੂੰ ਡੂੰਘੀਆਂ ਗੱਲਾਂ ਬਹੁਤ ਸੌਖੇ ਤਰੀਕੇ ਨਾਲ ਸਮਝਾਉਂਦੇ ਸਨ। ਸਮਝਣ ਵਾਲੇ ਨੂੰ ਮਹਿਸੂਸ ਨਹੀਂ ਸੀ ਹੁੰਦਾ ਕਿ ਉਸ ਨੂੰ ਸਮਝਾਇਆ ਜਾ ਰਿਹਾ ਹੈ।

ਦੇਸ਼ ਆਜ਼ਾਦ ਹੋਇਆ ਅਤੇ ਵੰਡ ਵੀ ਹੋ ਗਈ। ਵੰਡ ਦੇ ਕਾਰਨ ਕਈ ਲੋਕ ਘਰੋਂ ਬੇਘਰ ਹੋ ਗਏ। ਅਜਿਹੇ ਲੋਕਾਂ ਨੂੰ ਆਪਣੇ ਘਰਾਂ ਵਿੱਚ ਵਸਾਇਆ ਜਾ ਰਿਹਾ ਸੀ। ਘਰ ਮਿਲਣ ਤਕ ਉਨ੍ਹਾਂ ਨੂੰ ਕੈਂਪਾਂ ਵਿੱਚ ਰੱਖਿਆ ਜਾਂਦਾ। ਅਮਰੀਕਾ ਤੋਂ ਇਕ ਆਦਮੀ ਆਇਆ। ਉਹ ਦੇਖਣਾ ਚਾਹੁੰਦਾ ਸੀ ਕਿ ਬੇਘਰਾਂ ਨੂੰ ਵਸਾਉਣ ਦਾ ਕੰਮ ਕਿਵੇਂ ਹੋ ਰਿਹਾ ਹੈ। ਉਹ ਉਨ੍ਹਾਂ ਲੋਕਾਂ ਪਾਸ ਗਿਆ, ਜੋ ਇਸ ਕੰਮ ਵਿਚ ਲਗੇ ਹੋਏ ਸਨ। ਲੋਕਾਂ

ਨੂੰ ਚਿੰਤਾ ਹੋਈ ਕਿ ਇੱਕ ਵਿਦੇਸ਼ੀ ਨੂੰ ਕੈਂਪ ਵਿਖਾਏ ਜਾਣ ਕਿ ਨਾ। ਕਿਤੇ ਉਹ ਦੇਸ਼ ਦਾ ਨੁਕਸਾਨ ਨਾ ਕਰੇ। ਉਨ੍ਹਾਂ ਵਿਚੋਂ ਇੱਕ ਭੈਣ ਇਹ ਸਵਾਲ ਲੈ ਕੇ ਜਵਾਹਰ ਲਾਲ ਪਾਸ ਆਈ। ਉਸ ਨੇ ਆਪਣੇ ਸਾਥੀਆਂ ਦੀ ਸੋਚ ਬਾਰੇ ਉਨ੍ਹਾਂ ਨੂੰ ਦੱਸਿਆ।

ਜਵਾਹਰ ਲਾਲ ਜੀ ਨੇ ਉਸ ਭੈਣ ਨੂੰ ਬਿਠਾਇਆ। ਕਹਿਣ ਲੱਗੇ "ਜਾਣਦੇ ਹੋ, ਇਹ ਆਦਮੀ ਕੌਣ ਹੈ। ਅਮਰੀਕਾ ਤੋਂ ਆਇਆ ਹੈ। ਸਮਾਜ ਵਿੱਚ ਫੈਲੇ ਤਣਾਅ ਦੀ ਖੋਜ ਕਰ ਰਿਹਾ ਹੈ। ਇੱਥੇ ਵੀ ਉਹੀ ਖੋਜ ਕਰੇਗਾ। ਹੋ ਸਕਦਾ ਹੈ ਕਿ ਸਾਡੇ ਉਲਟ ਲਿਖੇ। ਹੋ ਸਕਦਾ ਹੈ ਸਾਡੀਆਂ ਕਮਜ਼ੋਰੀਆਂ ਨੂੰ ਉਛਾਲੇ। ਹੋ ਸਕਦਾ ਹੈ ਉਹ ਕੁਝ ਦੇਖੇ ਜਿਸ ਵੱਲ ਅਸੀਂ ਧਿਆਨ ਨਾ ਦਿੱਤਾ ਹੋਵੇ। ਭਾਵੇਂ ਘੱਟ ਭਾਵੇਂ ਵੱਧ, ਕੁਝ ਤਾਂ ਸਾਨੂੰ ਸਿਖਾਏਗਾ ਹੀ। ਇਹ ਵੀ ਹੋ ਸਕਦਾ ਹੈ ਉਸ ਦੇ ਕੰਮ ਤੋਂ ਸੰਸਾਰ ਦਾ ਭਲਾ ਹੋਵੇ। ਸਾਨੂੰ ਉਸਨੂੰ ਰੋਕਣਾ ਨਹੀਂ ਚਾਹੀਦਾ।"

ਜਵਾਹਰ ਲਾਲ ਨੇ ਵਿਚਾਰਾਂ ਦੀ ਆਜ਼ਾਦੀ ਉੱਤੇ ਕੋਈ ਭਾਸ਼ਨ ਨਹੀਂ ਕੀਤਾ। ਇਸ ਮਸਲੇ ਤੇ ਬਹਿਸ ਨਹੀਂ ਕੀਤੀ ਕਿ ਖੋਜ ਲਈ ਅਜ਼ਾਦੀ ਕਿੰਨੀ ਜ਼ਰੂਰੀ ਹੈ। ਪਰ ਉਸ ਭੈਣ ਜੀ ਨੂੰ ਇਹ ਸਾਰੀ ਗੱਲ ਆਪਣੇ ਆਪ ਸਮਝ ਆ ਗਈ। ਜਵਾਹਰ ਲਾਲ ਆਪਣੇ ਸਾਥੀਆਂ ਨੂੰ ਜੀਵਨ ਦੇ ਸਿੱਧੇ ਦਰਸ਼ਨ ਕਰਵਾਉਂਦੇ ਸਨ। ਇੰਝ ਉਹ ਉਨ੍ਹਾਂ ਨੂੰ ਸਹੀ ਰਸਤਾ ਲੱਭਣ ਵਿੱਚ ਸਹਾਇਤਾ ਕਰਦੇ। ਹਰ ਇਕ ਨੂੰ ਇੰਝ ਲੱਗਦਾ ਕਿ ਇਹ ਰਸਤਾ ਉਸਨੇ ਆਪ ਲੱਭਿਆ ਹੈ।

ਵਿਦੇਸ਼ ਤੋਂ ਪਰਤਦੇ ਤਾਂ ਸਾਰਾ ਦੇਖਿਆ ਸੁਣਿਆ ਸਭ ਨੂੰ ਸੁਣਾਉਂਦੇ। ਸੰਸਦ ਵਿਚ ਦਲ ਦੇ ਲੋਕਾਂ ਦੀ ਬੈਠਕ ਬੁਲਾਉਂਦੇ। ਉਨ੍ਹਾਂ ਨੂੰ ਸਭ ਕੁਝ ਦੱਸਦੇ। ਮੁੱਖ ਮੰਤਰੀਆਂ ਨੂੰ ਪੱਤਰ ਲਿਖਦੇ। ਪੱਤਰਕਾਰਾਂ ਨੂੰ ਖੁਲ੍ਹ ਕੇ ਸਭ ਕੁੱਝ ਦੱਸਦੇ। ਸਾਰੀਆਂ ਗੱਲਾਂ ਛਪ ਕੇ ਦੇਸ਼ਵਾਸੀਆਂ ਤੱਕ ਪਹੁੰਚ ਜਾਂਦੀਆਂ। ਸਾਰੇ ਦੇਸ਼ ਵਿੱਚ ਲੋਕ-ਸਭਾਵਾਂ ਹੁੰਦੀਆਂ। ਉਨ੍ਹਾਂ ਵਿੱਚ ਜਾ ਕੇ ਜਵਾਹਰ ਲਾਲ ਆਪ ਲੋਕਾਂ ਨੂੰ ਸਮਝਾਉਂਦੇ ਅਤੇ ਦੱਸਦੇ। ਇੰਝ ਉਹ ਡੂੰਘੀ ਤੋਂ ਡੂੰਘੀ ਅਤੇ ਉੱਚੀ ਤੋਂ ਉੱਚੀ ਗੱਲ ਵੀ ਲੋਕਾਂ ਤੱਕ ਪਹੁੰਚਾ ਦਿੰਦੇ।

ਜਵਾਹਰ ਲਾਲ ਨੇ ਤਿੰਨ ਵੱਡੀਆਂ ਕਿਤਾਬਾਂ ਲਿਖੀਆਂ ਹਨ। ਤਿੰਨੇ ਹੀ ਉਦੋਂ ਲਿਖੀਆਂ ਜਦੋਂ ਉਹ ਜੇਲ੍ਹ ਵਿਚ ਸਨ। ਜੇਲ੍ਹ ਵਿੱਚ ਵੀ ਉਨ੍ਹਾਂ ਨੂੰ ਇਹ ਚਿੰਤਾ ਹੁੰਦੀ ਕਿ ਲੋਕਾਂ ਨੂੰ ਉਹ ਆਪਣੀ ਗੱਲ ਕਿਵੇਂ ਸਮਝਾਉਣ।

ਲੋਕ ਜਵਾਹਰ ਲਾਲ ਨੂੰ ਜਾਨਣਾ ਚਾਹੁੰਦੇ ਸਨ। ਉਨ੍ਹਾਂ ਨੇ ਆਪਣੇ ਬਾਰੇ ਵਿੱਚ 'ਮੇਰੀ ਕਹਾਣੀ" ਨਾਂ ਦੀ ਪੁਸਤਕ ਲਿਖੀ। ਤੁਸੀਂ ਪੜ੍ਹ ਕੇ ਮਹਿਸੂਸ ਕਰੋਗੇ ਕਿ ਉਹ ਸਿਰਫ

ਜਵਾਹਰ ਲਾਲ ਦੀ ਹੀ ਕਹਾਣੀ ਨਹੀਂ। ਇਹ ਤਾਂ ਭਾਰਤ ਦੀ ਆਜ਼ਾਦੀ ਦੀ ਲੜਾਈ ਦੀ ਕਹਾਣੀ ਹੈ। ਇਸੇ ਤਰ੍ਹਾਂ "ਭਾਰਤ ਦੀ ਖੋਜ", ਭਾਰਤ ਦੇ ਪਿਛੋਕੜ ਤੇ ਰੋਸ਼ਨੀ ਪਾਉਂਦੀ ਹੈ। ਅਜਿਹੀ ਰੋਸ਼ਨੀ ਜਿਸ ਨਾਲ ਅਸੀਂ ਆਪਣੇ ਅਤੀਤ ਨੂੰ ਚੰਗੀ ਤਰ੍ਹਾਂ ਸਮਝ ਸਕੀਏ। ਅੱਗੋਂ ਆਉਣ ਵਾਲੇ ਵਕਤ ਲਈ ਵੀ ਰਸਤਾ ਦਿਖਾਈ ਦਿੰਦਾ ਹੈ।

ਜਵਾਹਰ ਲਾਲ ਭਵਿੱਖ ਨੂੰ ਜਾਨਣ ਲਈ ਪੁਰਾਣੇ ਵਕਤਾਂ ਨੂੰ ਸਮਝਣਾ ਜ਼ਰੂਰੀ ਮੰਨਦੇ ਸਨ। ਉਹ ਸਾਰੇ ਸੰਸਾਰ ਨੂੰ ਮੰਨਦੇ ਸਨ। ਇਸ ਲਈ ਉਹ ਚਾਹੁੰਦੇ ਸਨ ਕਿ ਦੇਸ਼ਵਾਸੀ ਸਿਰਫ ਆਪਣੇ ਬੀਤੇ ਦਿਨਾਂ ਨੂੰ ਹੀ ਨਾ ਜਾਨਣ। ਬਾਕੀ ਦੁਨੀਆ ਦੇ ਬੀਤੇ ਦਿਨਾਂ ਨੂੰ ਵੀ ਸਮਝਣ। ਆਪਣੀ ਬੇਟੀ ਨੂੰ ਲਿਖੀਆਂ ਚਿੱਠੀਆਂ ਵਿਚ ਉਨ੍ਹਾਂ ਨੇ ਦੁਨੀਆ ਦੇ ਸਾਰੇ ਦੇਸ਼ਾਂ, ਜਾਤੀਆਂ ਅਤੇ ਰਾਸ਼ਟਰਾਂ ਦੀ ਕਹਾਣੀ ਲਿਖੀ। ਇਨ੍ਹਾਂ ਚਿੱਠੀਆਂ ਦੀ ਇੱਕ ਕਿਤਾਬ ਬਣ ਗਈ। ਇਸ ਦਾ ਨਾਂ ਹੈ, "ਵਿਸ਼ਵ ਇਤਿਹਾਸ ਦੀਆਂ ਝਲਕੀਆਂ"।

ਉਨ੍ਹਾਂ ਦੀਆਂ ਕਿਤਾਬਾਂ ਤੋਂ ਸਾਰੀ ਦੁਨੀਆਂ ਦੇ ਲੋਕ ਲਾਭ ਉਠਾਉਂਦੇ ਹਨ। ਉਹ ਇਕ ਸਫਲ ਅਧਿਆਪਕ ਸਨ। ਸਿਰਫ ਆਪਣੀ ਬੇਟੀ ਵਾਸਤੇ ਨਹੀਂ। ਸਿਰਫ ਭਾਰਤ ਦੇ ਲੋਕਾਂ



ਦੁਨੀਆ ਦੇ ਚਾਚਾ ਨਹਿਰੂ

ਲਈ ਨਹੀਂ। ਉਹ ਸਾਡੀ ਦੁਨੀਆ ਦੇ ਭਰੋਸੇਮੰਦ ਅਧਿਆਪਕ ਸਨ। ਲੋਕ ਉਨ੍ਹਾਂ ਦੇ ਵਿਚਾਰਾਂ ਨੂੰ ਆਦਰ ਨਾਲ ਪੜ੍ਹਦੇ ਹਨ। ਉਨ੍ਹਾਂ ਤੇ ਭਰੋਸਾ ਕਰਦੇ ਹਨ। ਉਹ ਸਾਰੀ ਦੁਨੀਆ ਦੇ ਚਾਚਾ ਨਹਿਰੂ ਬਣ ਗਏ ਹਨ।



